# ਬਾਰਹਮਾਹਾ
# ਮਾਘਿ

***ਡਾ. ਜਗਜੀਤ ਸਿੰਘ***

ਰਾਗ ਤੁਖਾਰੀ ਵਿਚ ਪ੍ਰਾਪਤ ਗੁਰੂ ਨਾਨਕ ਦੇਵ ਜੀ ਦੇ ਬਾਰਹਮਾਹਾ ਵਿਚੋਂ ਅਤੇ ਰਾਗ ਮਾਝ ਵਿਚ ਉਚਾਰਨ ਕੀਤੇ ਗੁਰੂ ਅਰਜਨ ਦੇਵ ਜੀ ਦੇ ਬਾਰਹਮਾਹਾ ਵਿਚੋਂ ਮਾਘਿ ਮਹੀਨੇ ਦਾ ਪਾਠ ਤੇ ਉਸ ਦੀ ਸਰਲ ਵਿਆਖਿਆ।

***ਰਾਗੁ ਤੁਖਾਰੀ ਛੰਤ ਮਹਲਾ ੧***
***ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥***
***ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥***
***ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ॥***
***ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥***
***ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥***
***ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥***
***ਪੰਨਾ - 1109***

ਪੋਹ ਦੇ ਮਹੀਨੇ ਠੰਢ, ਪਾਲਾ, ਕੱਕਰ ਖੂਬ ਪੈਂਦਾ ਹੈ, ਅਤਿ ਦੀ ਸਰਦੀ ਹੁੰਦੀ ਹੈ ਅਤੇ ਮਨੁੱਖ ਦੀ ਕਾਫੀ ਸ਼ਕਤੀ ਪਾਲੇ ਤੋਂ ਬਚਣ ਵਿਚ ਖਰਚ ਹੋ ਜਾਂਦੀ ਹੈ। ਪਰ ਜਿਹੜੇ ਪ੍ਰਾਣੀ ਨਾਮ ਦੀ ਨਿੱਘ ਮਾਣਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਗੁਰੂ ਪਿਆਰ ਤੇ ਮਿਲਾਪ ਦੀ ਲਗਨ ਹੁੰਦੀ ਹੈ, ਉਨ੍ਹਾਂ ਦੇ ਮਾਰਗ ਵਿਚ ਮੀਂਹ, ਝੱਖੜ, ਪਾਲਾ ਕੋਈ ਰੁਕਾਵਟ ਨਹੀਂ ਬਣਦੇ। ਫੁਰਮਾਨ ਹੈ -

***ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥***
***ਸਮੁੰਦੁ ਸਾਗਰੁ ਹੋਵੈ ਬਹੁ ਖਾਰਾ***
***ਗੁਰਸਿਖੁ ਲੰਘਿ ਗੁਰ ਪਹਿ ਜਾਈ॥***
***ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ***
***ਤਿਉ ਸਿਖੁ ਗੁਰ ਬਿਨੁ ਮਰਿ ਜਾਈ॥ ਪੰਨਾ - 757***

ਮਾਘਿ ਦਾ ਮਹੀਨਾ ਤੀਰਥਾਂ ਦੇ ਇਸ਼ਨਾਨ ਲਈ ਬੜਾ ਸ਼ੁਭ ਤੇ ਪਵਿੱਤਰ ਮੰਨਿਆ ਜਾਂਦਾ ਹੈ। ਲੋਕ ਪ੍ਰਯਾਗ ਆਦਿ ਤੀਰਥਾਂ ਤੇ ਵਿਸ਼ੇਸ਼ ਤੌਰ ਤੇ ਇਸ਼ਨਾਨ ਕਰਨ ਲਈ ਜਾਂਦੇ। ਗੁਰੂ ਮਹਾਰਾਜ ਨੇ ਬਾਹਰੀ ਰਸਮਾਂ ਰਿਵਾਜਾਂ ਅਤੇ ਕਰਮਕਾਂਡੀ ਰੀਤਾਂ ਦੀ ਥਾਂ ਅੰਦਰਲੀ ਮਨ ਦੀ ਸ਼ੁਧਤਾ ਤੇ ਵਧੇਰੇ ਬਲ ਦਿਤਾ ਹੈ। ਸਾਰੀਆਂ ਧਾਰਮਿਕ ਕਿਰਿਆਵਾਂ ਪ੍ਰਮੇਸ਼ੂਰ ਦੀ ਖੁਸ਼ੀ ਲੈਣ ਲਈ ਕੀਤੀਆਂ ਜਾਂਦੀਆਂ ਹਨ। ਗੁਰੂ ਜੀ ਜਪੁ ਬਾਣੀ ਵਿਚ ਫੁਰਮਾਨ ਕਰਦੇ ਹਨ -

***ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥***
***ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥***
***ਪੰਨਾ - 2***

ਅਰਥਾਤ ਮੈਂ ਤੀਰਥ ਉਤੇ ਜਾ ਕੇ ਤਦ ਇਸ਼ਨਾਨ ਕਰਾਂ ਜੇ ਇਉਂ ਕਰਨ ਨਾਲ ਉਸ ਪ੍ਰਮਾਤਮਾ ਨੂੰ ਖੁਸ਼ ਕਰ ਸਕਾਂ, ਪਰ ਜੇ ਇਸ ਤਰ੍ਹਾਂ ਪ੍ਰਮਾਤਮਾ ਖੁਸ਼ ਨਹੀਂ ਹੁੰਦਾ ਤਾਂ ਮੈਂ ਤੀਰਥਾਂ ਉਤੇ ਇਸ਼ਨਾਨ ਕਰਕੇ ਕੀ ਖੱਟਾਂਗਾ? ਅਕਾਲ ਪੁਰਖ ਦੀ ਪੈਦਾ ਕੀਤੀ ਹੋਈ ਜਿਤਨੀ ਭੀ ਦੁਨੀਆਂ ਮੈਂ ਵੇਖਦਾ ਹਾਂ, ਇਸ ਵਿਚ ਪ੍ਰਮਾਤਮਾ ਦੀ ਕ੍ਰਿਪਾ ਤੋਂ ਬਿਨਾਂ ਕਿਸੇ ਨੂੰ ਕੁਝ ਨਹੀਂ ਮਿਲਦਾ, ਕੋਈ ਕੁਝ ਨਹੀਂ ਲੈ ਸਕਦਾ। ਜਪੁਜੀ ਦੀ ਪਉੜੀ 21 ਵਿਚ ਆਪ ਜੀ ਸਮਝਾਉਂਦੇ ਹਨ-

***ਤੀਰਥੁ ਤਪੁ ਦਇਆ ਦਤੁ ਦਾਨੁ॥***
***ਜੇ ਕੋ ਪਾਵੈ ਤਿਲ ਕਾ ਮਾਨੁ॥***
***ਸੁਣਿਆ ਮੰਨਿਆ ਮਨਿ ਕੀਤਾ ਭਾਉ॥***
***ਅੰਤਰਗਤਿ ਤੀਰਥਿ ਮਲਿ ਨਾਉ॥ ਪੰਨਾ - 4***

ਅਰਥਾਤ ਤੀਰਥ ਯਾਤਰਾ ਤੇ ਇਸ਼ਨਾਨ, ਤਪਾਂ ਦੀ ਸਾਧਨਾ, ਜੀਆਂ ਤੇ ਦਇਆ ਕਰਨੀ, ਦਿਤਾ ਹੋਇਆ ਦਾਨ, ਇਨ੍ਹਾਂ ਕਰਮਾਂ ਦੇ ਵੱਟੇ ਜੇ ਕਿਸੇ ਮਨੁੱਖ ਨੂੰ ਕੋਈ ਵਡਿਆਈ ਮਿਲ ਭੀ ਜਾਏ, ਤਾਂ ਰਤਾ-ਮਾਤਰ ਹੀ ਮਿਲਦੀ ਹੈ ਪਰ ਜਿਸ ਮਨੁੱਖ ਨੇ ਅਕਾਲਪੁਰਖ ਦੇ ਨਾਮ ਵਿਚ ਸੁਰਤ ਜੋੜੀ ਹੈ, ਜਿਸ ਦਾ ਮਨ ਨਾਮ ਵਿਚ ਪਤੀਜ ਗਿਆ ਹੈ ਅਤੇ ਜਿਸ ਨੇ ਆਪਣੇ ਮਨ ਵਿਚ ਅਕਾਲਪੁਰਖ ਦਾ ਪਿਆਰ ਜਮਾਇਆ ਹੋਇਆ ਹੈ, ਉਸ ਮਨੁੱਖ ਨੇ ਮਾਨੋ ਆਪਣੇ ਅੰਦਰਲੇ ਤੀਰਥ ਵਿਚ ਮਲ ਮਲ ਕੇ ਇਸ਼ਨਾਨ ਕਰ ਲਿਆ ਹੈ ਅਤੇ ਆਪਣੇ ਅੰਦਰ ਵਸ ਰਹੇ ਅਕਾਲਪੁਰਖ ਵਿਚ ਜੁੜ ਕੇ ਚੰਗੀ ਤਰ੍ਹਾਂ ਆਪਣੇ ਮਨ ਦੀ ਮੈਲ ਲਾਹ ਲਈ ਹੈ।

ਏਸੇ ਦ੍ਰਿਸ਼ਟੀ ਤੋਂ ਗੁਰੂ ਮਹਾਰਾਜ ਮਾਘਿ ਮਹੀਨੇ ਦੇ ਆਰੰਭ ਵਿਚ ਫੁਰਮਾਨ ਕਰਦੇ ਹਨ -

***ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥***
***ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥***
***ਪੰਨਾ - 1109***

ਅਰਥਾਤ ਮਾਘ ਦੇ ਮਹੀਨੇ ਵਿਚ ਜਿਸ ਜੀਵ ਨੇ ਆਪਣੇ ਹਿਰਦੇ ਰੂਪੀ ਤੀਰਥ ਨੂੰ ਪਛਾਣ ਲਿਆ ਹੈ ਅਤੇ ਨਾਮ ਦੇ ਪਵਿੱਤਰ ਅੰਮ੍ਰਿਤ-ਸਰੋਵਰ ਵਿਚ ਇਸ਼ਨਾਨ ਕੀਤਾ ਹੈ, ਉਸ ਦੀ ਜਿੰਦ ਪੂਰਨ ਤੌਰ ਤੇ ਪਵਿੱਤਰ ਹੋ ਜਾਂਦੀ ਹੈ। ਅਸਲ ਤੀਰਥ ਇਸ਼ਨਾਨ ਪ੍ਰਮਾਤਮਾ ਦੇ ਗੁਣਾਂ ਨੂੰ ਹਿਰਦੇ ਵਿਚ ਵਸਾਉਣਾ ਅਤੇ ਉਸ ਦੇ ਚਰਨਾਂ ਵਿਚ ਲੀਨ ਹੋਣਾ ਹੈ ਜਿਸ ਨਾਲ ਪੂਰਨ ਟਿਕਾਉ ਦੀ ਸਹਿਜ ਅਵਸਥਾ ਪ੍ਰਾਪਤ ਹੋ ਕੇ ਸੱਜਣ-ਪ੍ਰਭੂ ਦਾ ਮਿਲਾਪ ਬਖਸ਼ਿਸ਼ ਹੁੰਦਾ ਹੈ।

ਮਾਘ ਦੇ ਮਹੀਨੇ ਵਿਚ ਬਹੁਤ ਭਾਰਤਵਾਸੀ ਗੰਗਾ, ਜਮਨਾ, ਸਰਸ੍ਵਤੀ ਅਤੇ ਜਿਥੇ ਇਨ੍ਹਾਂ ਨਦੀਆਂ ਦਾ ਮਿਲਾਪ ਹੁੰਦਾ ਹੈ, ਤ੍ਰਿਬੈਣੀ ਵਿਖੇ ਇਸ਼ਨਾਨ ਕਰਨ ਨੂੰ ਵੱਡਾ ਪੁੰਨ ਮੰਨਦੇ ਹਨ ਪਰ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹੇ ਸੋਹਣੇ ਪ੍ਰੀਤਮ ਪ੍ਰਭੂ! ਜੇ ਤੇਰੇ ਗੁਣ ਮੈਂ ਆਪਣੇ ਹਿਰਦੇ ਵਿਚ ਵਸਾ ਕੇ ਤੇਰੀ ਸਿਫਤਿ-ਸਾਲਾਹ ਸੁਣ ਕੇ, ਨਾਮ ਜਪ ਕੇ ਤੈਨੂੰ

ਚੰਗਾ ਲੱਗਣ ਲਗ ਪਵਾਂ ਤਾਂ ਮਾਨੋ ਮੈਂ ਅਨੇਕ ਤੀਰਥਾਂ ਤੇ ਇਸ਼ਨਾਨ ਕਰ ਲਿਆ (ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ) ਪਿਆਰੇ ਪ੍ਰਭੂ ਦੇ ਚਰਨਾਂ ਵਿਚ ਲੀਨਤਾ ਦੀ ਅਵਸਥਾ ਹੀ ਗੰਗਾ ਜਮਨਾ ਸਰਸਵਤੀ ਤਿੰਨਾਂ ਨਦੀਆਂ ਦੇ ਮਿਲਾਪ ਦੀ ਥਾਂ ਅਰਥਾਤ ਤ੍ਰਿਬੈਣੀ ਹੈ, ਉਥੇ ਹੀ ਮੈਂ ਸੱਤੇ ਸਮੁੰਦਰ ਸਮਾਏ ਮੰਨਦਾ ਹਾਂ (ਗੰਗਾ ਜਮੁਨਾ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ) ਨਾਮ-ਜਾਪ-ਸਿਮਰਨ ਰਾਹੀਂ, ਪ੍ਰਭੂ ਗੁਣ-ਗਾਇਨ ਰਾਹੀਂ ਜਿਹੜਾ ਮਨੁੱਖ ਪ੍ਰਭੂ ਪਿਆਰ ਪਾ ਲੈਂਦਾ ਹੈ, ਹਰੇਕ ਜੁਗ ਵਿਚ ਵਿਆਪਕ ਇਕ ਪ੍ਰਮੇਸ਼ਰ ਨੂੰ ਜਾਣ ਲੈਂਦਾ ਹੈ ਮਾਨੋ ਉਸ ਨੇ ਸਭ ਤੀਰਥਾਂ ਦੇ ਇਸ਼ਨਾਨ ਅਤੇ ਸਾਰੇ ਪੁੰਨ ਕਰਮ ਦਾਨ ਤੇ ਪੂਜਾ ਆਦਿ ਕਰ ਲਏ (ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ) ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਮਹਾਤਮ ਵੀ ਐਸੇ ਗੁਰੂ ਪਿਆਰੇ ਨੇ ਮਾਨੋ ਪ੍ਰਾਪਤ ਕਰ ਲਿਆ। (ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ) ਅਸਲ ਤੀਰਥ ਇਸ਼ਨਾਨ ਨਾਮ-ਸਰੋਵਰ ਦਾ ਇਸ਼ਨਾਨ ਹੈ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ -

***ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥***
***ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥***
***ਗੁਰ ਗਿਆਨ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ॥***
***ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀ ਧਰਾ॥***
***ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥***
***ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥***
***ਪੰਨਾ - 687***

ਅਰਥਾਤ ਮੈਂ ਭੀ ਤੀਰਥ ਉਤੇ ਇਸ਼ਨਾਨ ਕਰਨ ਜਾਂਦਾ ਹਾਂ ਪਰ ਮੇਰੇ ਵਾਸਤੇ ਪ੍ਰਮਾਤਮਾ ਦਾ ਨਾਮ ਹੀ ਵੱਡਾ ਤੀਰਥ ਹੈ। ਗੁਰੂ ਦੇ ਸ਼ਬਦ ਨੂੰ ਵਿਚਾਰ-ਮੰਡਲ ਵਿਚ ਟਿਕਾਣਾ ਮੇਰੇ ਵਾਸਤੇ ਮਹਾਨ ਤੀਰਥ ਹੈ ਕਿਉਂਕਿ ਇਸ ਦੀ ਬਰਕਤ ਨਾਲ ਮੇਰੇ ਅੰਦਰ ਪ੍ਰਮਾਤਮਾ ਨਾਲ ਡੂੰਘੀ ਸਾਂਝ ਬਣਦੀ ਹੈ। ਸਤਿਗੁਰੂ ਦਾ ਬਖਸ਼ਿਆ ਇਹ ਗਿਆਨ ਮੇਰੇ ਵਾਸਤੇ ਸਦਾ ਕਾਇਮ ਰਹਿਣ ਵਾਲਾ ਤੀਰਥ ਅਸਥਾਨ ਹੈ, ਮੇਰੇ ਵਾਸਤੇ ਦਸ ਪਵਿੱਤਰ ਦਿਹਾੜੇ (ਮੱਸਿਆ, ਸੰਗਰਾਂਦ, ਪੂਰਨਮਾਸ਼ੀ, ਚਾਨਣਾ ਐਤਵਾਰ, ਸੂਰਜ ਗ੍ਰਹਿਣ, ਚੰਦ ਗ੍ਰਹਿਣ, ਦੋ ਅਸ਼ਟਮੀਆਂ, ਦੋ ਚੌਂਦੇ) ਹਨ, ਦਸਾਹਰਾ ਹੈ, ਦਸ ਪਾਪ ਹਰਨ ਕਰਨ ਵਾਲਾ ਦਿਨ ਹੈ, ਗੰਗਾ ਦਾ ਜਨਮ ਦਿਨ ਹੈ। ਮੈਂ ਤਾਂ ਸਦਾ ਹੀ ਪ੍ਰਭੂ ਦਾ ਨਾਮ ਹੀ ਮੰਗਦਾ ਹਾਂ ਤੇ ਅਰਦਾਸ ਕਰਦਾ ਹਾਂ, ਹੇ ਧਰਤੀ ਦੇ ਆਸਰੇ ਪ੍ਰਭੂ! ਮੈਨੂੰ ਆਪਣਾ ਨਾਮ ਦੇਹ। ਸਾਰਾ ਜਗਤ ਵਿਕਾਰਾਂ ਵਿਚ ਰੋਗੀ ਹੋਇਆ ਪਿਆ ਹੈ, ਪ੍ਰਮਾਤਮਾ ਦਾ ਨਾਮ ਹੀ ਇਨ੍ਹਾਂ ਰੋਗਾਂ ਦਾ ਇਲਾਜ ਹੈ। ਸੱਚੇ ਨਾਮ ਤੋਂ ਬਿਨਾਂ ਮਨ ਨੂੰ ਵਿਕਾਰਾਂ ਦੀ ਮੈਲ ਲਗ ਜਾਂਦੀ ਹੈ। ਗੁਰੂ ਦਾ ਪਵਿੱਤਰ ਸ਼ਬਦ ਮਨੁੱਖ ਨੂੰ ਸਦਾ ਆਤਮਕ ਚਾਨਣ ਦਿੰਦਾ ਹੈ, ਇਹੀ ਸਦਾ ਰਹਿਣ ਵਾਲਾ ਤੀਰਥ ਹੈ, ਇਹੀ ਤੀਰਥ ਇਸ਼ਨਾਨ ਹੈ।

***ਰਾਗੁ ਮਾਝ ਬਾਰਹਮਾਹਾ ਮਹਲਾ ੫***
***ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥***
***ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥***
***ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥***
***ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥***
***ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥***
***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***
***ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥***
***ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥***
***ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥***
***ਪੰਨਾ - 136***

ਮਾਘਿ ਦੇ ਮਹੀਨੇ ਦਾ ਪਹਿਲਾ ਦਿਨ ਅਰਥਾਤ ਮਾਘ ਨਖ੍ਯਤ੍ਰ ਵਾਲੀ ਪੂਰਨਮਾਸ਼ੀ ਵਾਲੇ ਮਹੀਨੇ ਦਾ ਪਹਿਲਾ ਦਿਨ ਹਿੰਦੂ ਸ਼ਾਸਤਰਾਂ ਅਨੁਸਾਰ ਬੜਾ ਪਵਿੱਤਰ ਦਿਹਾੜਾ ਮੰਨਿਆ ਗਿਆ ਹੈ। ਮਾਘੀ ਦੇ ਦਿਨ ਹਿੰਦੂ ਸੱਜਣ ਪ੍ਰਯਾਗ ਤੀਰਥ ਤੇ ਇਸ਼ਨਾਨ ਕਰਨਾ ਬਹੁਤ ਪੁੰਨ ਸਮਝਦੇ ਹਨ ਪਰ ਗੁਰੂ ਮਹਾਰਾਜ ਬਾਹਰੀ ਸਾਰੀਆਂ ਕ੍ਰਿਆਵਾਂ ਨੂੰ ਫੋਕਟ ਕਰਮ ਮੰਨਦੇ ਹਨ ਕਿਉਂਕਿ ਜਿੰਨਾ ਵੀ ਕੋਈ ਵਧੇਰੇ ਤੀਰਥਾਂ ਤੇ ਘੁੰਮਦਾ ਹੈ, ਓਨਾਂ ਵਧੇਰੇ ਉਹ ਹਉਮੈ-ਵਾਦੀ ਹੋ ਕੇ ਲੋਕਾਂ ਨੂੰ ਆਪਣੀ ਤੀਰਥ ਯਾਤਰਾ ਬਾਰੇ ਦਸਦਾ ਫਿਰਦਾ ਹੈ। ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਬਹੁ ਤੀਰਥ ਭਵਿਆ ਤੇਤੋ ਲਵਿਆ॥ ਪੰਨਾ - 467***

ਜਿਤਨਾ ਭੀ ਕੋਈ ਬਹੁਤੇ ਤੀਰਥਾਂ ਦੀ ਯਾਤਰਾ ਕਰਦਾ ਹੈ ਉਤਨਾ ਹੀ ਥਾਂ ਥਾਂ ਤੇ ਦਸਦਾ ਫਿਰਦਾ ਹੈ (ਕਾਂ ਵਾਂਗ ਲਉਂ ਲਉਂ ਕਰਦਾ ਹੈ) ਕਿ ਮੈਂ ਫਲਾਣੇ ਫਲਾਣੇ ਤੀਰਥਾਂ ਦੀ ਯਾਤਰਾ ਕਰ ਆਇਆ ਹਾਂ। ਸੋ ਤੀਰਥ ਯਾਤਰਾ ਭੀ ਲਾਭਕਾਰੀ ਹੋਣ ਦੀ ਥਾਂ ਅਹੰਕਾਰ ਦਾ ਹੀ ਕਾਰਨ ਬਣਦੀ ਹੈ। ਇਸੇ ਪ੍ਰਸੰਗ ਵਿਚ ਮਾਘਿ ਦੇ ਮਹੀਨੇ ਰਾਹੀਂ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹੇ ਪ੍ਰਾਣੀ! ਤੂੰ ਇਸ ਮਹੀਨੇ ਵਿਚ ਤੀਰਥਾਂ ਦੇ ਇਸ਼ਨਾਨ ਕਰਨ ਦੀ ਥਾਂ ਗੁਰਮੁਖਾਂ, ਗੁਰੂ ਪਿਆਰੇ ਸਾਧੂ ਜਨਾਂ ਦੀ ਸੰਗਤ ਕਰ, ਤੇਰੇ ਲਈ ਏਹੀ ਤੀਰਥਾਂ ਦਾ ਇਸ਼ਨਾਨ ਹੈ, ਮਨ ਵਿਚ ਨਿਮਰਤਾ ਲਿਆ, ਇਉਂ ਉਨ੍ਹਾਂ ਦੀ ਚਰਨ ਧੂੜ ਦਾ ਇਸ਼ਨਾਨ ਕਰ। ***(ਮਾਘਿ ਮਜਨੁ ਸੰਗਿ ਸਾਧੂਆਂ ਧੂੜੀ ਕਰਿ ਇਸਨਾਨੁ)*** ਉਨ੍ਹਾਂ ਗੁਰੂ ਪਿਆਰਿਆਂ ਦੀ ਸੰਗਤ ਵਿਚ ਪ੍ਰਭੂ ਦਾ ਨਾਮ ਜਪ, ਪ੍ਰਮਾਤਮਾ ਦੀ ਸਿਫਤਿ ਸਾਲਾਹ ਸੁਣ ਅਤੇ ਹੋਰ ਸਭਨਾਂ ਨੂੰ ਇਹ ਨਾਮ ਦੀ ਦਾਤ ਵੰਡ ***(ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ)*** ਗੁਰੂ ਰਾਮਦਾਸ ਜੀ ਗੁਰਸਿੱਖ ਦੀ ਪਰਿਭਾਸ਼ਾ ਹੀ ਇਹੋ ਦਸਦੇ ਹਨ ਕਿ ਗੁਰਸਿੱਖ ਅੰਮ੍ਰਿਤ-ਵੇਲੇ ਉਠ ਕੇ ਨਾਮ ਧਿਆਉਂਦਾ ਹੈ। ਆਪ ਨਾਮ ਜਪਦਾ ਹੈ ਅਤੇ ਦੂਜਿਆਂ ਨੂੰ ਨਾਮ ਜਪਣ ਲਈ ਪ੍ਰੇਰਤ ਕਰਦਾ ਹੈ। ਐਸੇ ਗੁਰਸਿੱਖ ਦੀ ਗੁਰੂ ਮਹਾਰਾਜ ਚਰਨ ਧੂੜ ਬਾਂਛਦੇ ਹਨ ਅਰਥਾਤ ਬਹੁਤ ਸਤਿਕਾਰ ਦਿੰਦੇ ਹਨ -

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
……………………
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ - 305*

ਇਸ ਤਰ੍ਹਾਂ ਨਾਮ-ਜਪ-ਸਿਮਰਨ ਰਾਹੀਂ ਕਈ ਜਨਮਾਂ ਦੇ ਕੀਤੇ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮੈਲ ਤੇਰੇ ਮਨ ਤੋਂ ਉਤਰ ਜਾਵੇਗੀ ਅਤੇ ਮਨ ਵਿਚੋਂ ਅਹੰਕਾਰ ਦੂਰ ਹੋ ਜਾਏਗਾ। ***(ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ)*** ਜਪੁਜੀ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦਸਦੇ ਹਨ ਕਿ ਪਾਣੀ ਦੇ ਇਸ਼ਨਾਨ ਨਾਲ ਸਰੀਰ ਦੀ ਮੈਲ ਉਤਰਦੀ ਹੈ, ਕਪੜਿਆਂ ਦੀ ਮੈਲ ਸਾਬਣ ਲਾਇਆਂ ਲਥਦੀ ਹੈ ਪਰ ਜੇ ਮਨੁੱਖ ਦੀ ਮਨ ਬੁੱਧੀ ਪਾਪਾਂ ਨਾਲ ਮਲੀਨ ਹੋ ਜਾਵੇ ਤਾਂ ਉਹ ਪਾਪਾਂ ਦੀ ਮੈਲ ਅਕਾਲਪੁਰਖ ਦੇ ਨਾਮ-ਪਿਆਰ ਨਾਲ ਧੋਤੀ ਜਾਂਦੀ ਹੈ -

*ਭਰੀਐ ਹਥੁ ਪੈਰੁ ਤਨੁ ਦੇਹ॥*
*ਪਾਣੀ ਧੋਤੈ ਉਤਰਸੁ ਖੇਹ॥*
*ਮੂਤ ਪਲੀਤੀ ਕਪੜੁ ਹੋਇ॥*
*ਦੇ ਸਾਬੂਣੁ ਲਈਐ ਓਹੁ ਧੋਇ॥*
*ਭਰੀਐ ਮਤਿ ਪਾਪਾ ਕੈ ਸੰਗਿ॥*
*ਓਹੁ ਧੋਪੈ ਨਾਵੈ ਕੈ ਰੰਗਿ॥*
*ਪੁੰਨੀ ਪਾਪੀ ਆਖਣੁ ਨਾਹਿ॥*
*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥ ਪੰਨਾ - 4*

ਤੀਰਥਾਂ ਦੇ ਇਸ਼ਨਾਨ ਨਾਲ ਸਰੀਰ ਭਾਵੇਂ ਧੋਤਾ ਜਾਵੇ ਪਰ ਮਨ ਦੇ ਵਿਕਾਰ ਨਹੀਂ ਧੋਤੇ ਜਾਂਦੇ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਜਿਵੇਂ ਕਿਵੇਂ ਕਾਇਮ ਰਹਿੰਦੇ ਹਨ। ਪਰ ਨਾਮ ਸਿਮਰਨ ਦੀ ਬਰਕਤਿ ਨਾਲ ਕਾਮ, ਕ੍ਰੋਧ ਵਿਚ ਨਹੀਂ ਫਸੀਦਾ, ਲੋਭ ਕੁੱਤਾ (ਲੋਭੁ ਸੁਆਨੁ) ਵੀ ਭੌਂਕਣੋ ਹਟ ਜਾਂਦਾ ਹੈ ਅਰਥਾਤ ਲੋਭ ਦੇ ਅਸਰ ਹੇਠ ਮਨੁੱਖ ਕੁੱਤੇ ਵਾਂਗ ਦਰ ਦਰ ਤੇ ਭਟਕਦਾ ਹੈ, ਇਹ ਭਟਕਣਾ ਵੀ ਨਾਮ ਸਿਮਰਨ ਨਾਲ ਮੁੱਕ ਜਾਂਦੀ ਹੈ। (ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ) ਪ੍ਰਭੂ ਦੀ ਸ਼ਰਨ ਵਿਚ ਜਾਣ ਨਾਲ, ਨਾਮ ਸਿਮਰਨ ਦੇ ਅਭਿਆਸ ਰਾਹੀਂ ਸਾਰੇ ਵਿਸ਼ੇ-ਵਿਕਾਰ ਨਿਅੰਤਰਣ ਵਿਚ ਆ ਜਾਂਦੇ ਹਨ। ਫੁਰਮਾਨ ਹੈ -

*ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥*
*ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥*
*ਪੰਨਾ - 269*

ਨਾਮ-ਸਿਮਰਨ ਦੇ ਸੱਚੇ ਮਾਰਗ ਤੇ ਤੁਰਿਆਂ ਜਗਤ ਭੀ ਸੋਭਾ ਕਰਦਾ ਹੈ। (ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ) ਨਾਮ-ਸਿਮਰਨ ਵਾਲੇ ਪ੍ਰਾਣੀ ਨੂੰ ਧਾਰਮਿਕ ਕਰਮ ਕਾਂਡਾਂ ਤੇ ਰਸਮੀ ਕ੍ਰਿਆਵਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਅਠਾਹਠ ਤੀਰਥਾਂ ਦੇ ਇਸ਼ਨਾਨ ਸਾਰੇ ਪੁੰਨ ਕਰਮ, ਜੀਵਾਂ ਉਤੇ ਦਇਆ ਕਰਨੀ, ਜੋ ਉਚੀ ਧਾਰਮਿਕ ਕਿਰਿਆ ਮੰਨੀ ਜਾਂਦੀ ਹੈ, ਇਹ ਸਭ ਕੁਝ ਨਾਮ-ਸਿਮਰਨ ਦੇ ਵਿਚ ਹੀ ਆ ਜਾਂਦਾ ਹੈ। ***(ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ)*** ਨਾਮ-ਸਿਮਰਨ ਵੀ ਉਸ ਦੀ ਦਾਤ ਹੈ। ਜਿਸ ਉਪਰ ਉਸ ਦੀ ਕ੍ਰਿਪਾ ਹੁੰਦੀ ਹੈ, ਉਸ ਨੂੰ ਹੀ ਇਹ ਬਖਸ਼ਿਸ਼ ਪ੍ਰਾਪਤ ਹੁੰਦੀ ਹੈ।

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥*
*ਪੰਨਾ - 83*
*ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥*
*ਪੰਨਾ - 947*

ਪ੍ਰਮਾਤਮਾ ਕ੍ਰਿਪਾ ਕਰਕੇ ਜਿਸ ਮਨੁੱਖ ਨੂੰ ਸਿਮਰਨ ਦੀ ਦਾਤ ਦਿੰਦਾ ਹੈ, ਉਹ ਮਨੁੱਖ ਹੀ ਅਸਲ ਅਰਥਾਂ ਵਿਚ ਸਿਆਣਾ ਕਿਹਾ ਜਾ ਸਕਦਾ ਹੈ ਕਿਉਂਕਿ ਉਸ ਨੇ ਜੀਵਨ ਦੇ ਸਹੀ ਲਕਸ਼ ਅਤੇ ਸਹੀ ਰਸਤੇ ਦੀ ਪਛਾਣ ਕਰ ਲਈ ਹੁੰਦੀ ਹੈ ***(ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ)*** ਗੁਰੂ ਜੀ ਐਸੇ ਗੁਰੂ ਪਿਆਰੇ, ਗੁਰਸਿੱਖਾਂ, ਗੁਰਮੁਖਾਂ ਹਰੀ ਜਨਾਂ ਤੋਂ ਸਦਕੇ ਜਾਂਦੇ ਹਨ ਜਿਨ੍ਹਾਂ ਨੂੰ ਨਾਮ ਸਿਮਰਨ ਰਾਹੀਂ ਪਿਆਰੇ ਪ੍ਰਭੂ ਦਾ ਮਿਲਾਪ ਪ੍ਰਾਪਤ ਹੋ ਜਾਂਦਾ ਹੈ ***(ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ)*** ਗੁਰੂ ਜੀ ਉਪਦੇਸ਼ ਕਰਦੇ ਕਹਿੰਦੇ ਹਨ ਕਿ ਮਾਘ ਮਹੀਨੇ ਵਿਚ ਸਿਰਫ ਉਹੀ ਬੰਦੇ ਸੁੱਚੇ ਆਖੇ ਜਾ ਸਕਦੇ ਹਨ ਜਿਨ੍ਹਾਂ ਉਤੇ ਪੂਰਾ ਸਤਿਗੁਰੂ ਦਇਆਵਾਨ ਹੋ ਕੇ ਸਿਮਰਨ ਦੀ ਦਾਤ ਬਖਸ਼ਿਸ਼ ਕਰਦਾ ਹੈ।

*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥*
*ਪੰਨਾ - 136*

## ਮਹਾਂਪੁਰਸ਼ਾਂ ਦੀ ਪੁਸਤਕ 'ਹੋਵੈ ਅਨੰਦ ਘਣਾ' ਵਿਚ ਮਾਘਿ ਮਹੀਨੇ ਸਬੰਧੀ ਪ੍ਰਾਪਤ ਮਹਾਂਪੁਰਸ਼ਾਂ ਦੇ ਅਨਮੋਲ ਬਚਨ

ਸਾਡੇ ਭਾਰਤ ਵਰਸ਼ ਵਿਚ ਅਠਾਹਠ ਤੀਰਥ ਗਿਣੇ ਜਾਂਦੇ ਹਨ ਅਤੇ ਉਨ੍ਹਾਂ ਦੇ ਇਸ਼ਨਾਨ ਦਾ ਬਹੁਤ ਹੀ ਅਧਿਕ ਫਲ ਦੱਸਿਆ ਜਾਂਦਾ ਰਿਹਾ ਹੈ। ਇਨ੍ਹਾਂ ਤੀਰਥਾਂ ਉਤੇ ਕੀਤੇ ਹੋਏ ਪਾਪ ਲਹਿ ਜਾਂਦੇ ਸਨ। ਭਾਰਤ ਵਰਸ਼ ਦੇ ਦਰਿਆਵਾਂ ਦਾ ਪਾਣੀ ਬਹੁਤ ਹੀ ਪਵਿੱਤਰ ਸੀ। ਇਨ੍ਹਾਂ ਸਾਰੇ ਦਰਿਆਵਾਂ ਦੀ ਆਦਿ ਸਰੋਤ ਨੇੜੇ ਵੱਡੇ-ਵੱਡੇ ਰਿਸ਼ੀਆਂ ਮੁਨੀਆਂ, ਅਵਤਾਰਾਂ ਨੇ ਤਪ ਕੀਤੇ ਹੋਏ ਹਨ ਜਿਸ ਕਰਕੇ ਇਨ੍ਹਾਂ ਦਰਿਆਵਾਂ ਦੀ ਪਵਿਤਰਤਾ ਹੋਰ ਵੀ ਵਧ ਜਾਂਦੀ ਹੈ। ਪਾਣੀ ਬਹੁਤ ਨਿਖਰਿਆ ਹੋਇਆ ਚਲਦਾ ਸੀ ਅਤੇ ਕਿੰਨੇ ਰੋਗਾਂ ਦਾ ਨਾਸ਼ ਇਸ਼ਨਾਨ ਕਰਕੇ ਹੋ ਜਾਇਆ ਕਰਦਾ ਸੀ। ਇਨ੍ਹਾਂ ਦੇ ਕਿਨਾਰੇ ਉਪਰ ਬਹੁਤ ਸਾਰੇ ਤੀਰਥ ਸਥਾਪਤ ਹਨ ਜਿਵੇਂ ਗੰਗਾ ਦੇ ਕਿਨਾਰੇ ਤੇ ਰਿਸ਼ੀਕੇਸ਼, ਹਰਿਦੁਆਰ, ਇਲਾਹਬਾਦ ਆਦਿ ਤੀਰਥ ਹਨ। ਇਨ੍ਹਾਂ ਵਿਚ ਇਸ਼ਨਾਨ ਦੇ ਦਿਨ ਮੁਕੱਰਰ ਹੋਏ ਸਨ ਉਨ੍ਹਾਂ ਦਿਨਾਂ ਵਿਚ ਇਸ਼ਨਾਨ ਕਰਨ ਲਈ ਹੁੰਮ-ਹੁਮਾ ਕੇ ਗ੍ਰਿਹਸਤੀ ਅਤੇ ਸਾਧੂ

ਪਹੁੰਚਦੇ ਸਨ। ਗ੍ਰਿਹਸਤੀ ਲੋਕ ਇਸ਼ਨਾਨ ਕਰਦੇ ਸਨ, ਦਾਨ ਦਿੰਦੇ ਸਨ, ਸ਼ੇਤਰਾਂ (ਲੰਗਰਾਂ) ਵਾਸਤੇ ਮਾਇਆ ਅਰਪਣ ਕਰਦੇ ਸਨ, ਅਤੇ ਇਨ੍ਹਾਂ ਦੀ ਪਵਿੱਤਰਤਾ ਦਾ ਕਾਰਨ ਦੇਵਤਿਆਂ ਦੇ ਨਾਲ ਜੁੜਿਆ ਹੋਇਆ ਸੀ ਜਿਵੇਂ ਕਿ ਗੰਗਾ ਦਾ ਮੁੱਖ ਸ੍ਰੋਤ ਸ਼ਿਵ ਜੀ ਮਹਾਰਾਜ ਨੂੰ ਮੰਨਿਆ ਜਾਂਦਾ ਹੈ। ਦਰਿਆਵਾਂ ਨੂੰ ਸਾਫ-ਸੁਥਰਾ ਰੱਖਿਆ ਜਾਂਦਾ ਸੀ ਕਿਸੇ ਕਿਸਮ ਦੀ ਸਿੱਧੀ ਮੈਲ ਇਸ ਵਿਚ ਬਰਦਾਸ਼ਤ ਨਹੀਂ ਕੀਤੀ ਜਾਂਦੀ ਸੀ। ਸੋ ਲੋਕਾਂ ਦੇ ਨਿਸ਼ਚੇ ਬਹੁਤ ਗਹਿਰੇ ਸਨ ਅਤੇ ਬਹੁਤ ਸ਼ਰਧਾ ਭਾਵਨਾ ਨਾਲ ਤੀਰਥਾਂ ਨਾਲ ਜੁੜੇ ਹੋਏ ਸਨ। ਆਪਣੇ ਕਾਰੋਬਾਰ ਸੰਕੋਚਦੇ ਹੋਏ ਬਹੁਤ ਸਾਰੇ ਪ੍ਰੇਮੀ ਤਾਂ ਹਰ ਸਾਲ ਹੀ ਇਸ਼ਨਾਨ ਕਰਨ ਵਾਸਤੇ ਜਾਇਆ ਕਰਦੇ ਸਨ। ਉਨ੍ਹਾਂ ਤੀਰਥਾਂ ਉਤੇ ਜੋ ਮਹਾਨ ਫਲਦਾਇਕ, ਫਲਦਾਤੀ ਸਾਧੂ ਦੀ ਸੰਗਤ ਹੋਇਆ ਕਰਦੀ ਸੀ, ਤੱਤ ਬੇਤੇ ਮਹਾਂਪੁਰਸ਼ ਆਪਣੀਆਂ ਸਾਰੀਆਂ ਜਮਾਤਾਂ ਸਮੇਤ ਆਪਣੇ ਸੰਪਰਦਾਇਕ ਪ੍ਰੇਮੀਆਂ ਸਹਿਤ ਹੁੰਮ-ਹੁਮਾ ਕੇ ਤੀਰਥਾਂ ਉਪਰ ਜਾਂਦੇ ਸਨ ਅਤੇ ਇਕਾਂਤ ਥਾਂ ਵੇਖ ਕੇ ਸਤਿਸੰਗ ਕਰਿਆ ਕਰਦੇ ਸਨ ਅਤੇ ਦੇਸ਼ ਵਾਸੀਆਂ ਨੂੰ 'ਆਤਮ ਮਾਰਗ' ਅਤੇ ਵਿਵਹਾਰਿਕ ਸਿਖਿਆਵਾਂ ਦਿਆ ਕਰਦੇ ਸਨ। ਉਨ੍ਹਾਂ ਦਿਨਾਂ ਵਿਚ ਹੀ ਬਹੁਤ ਸਾਰੇ ਜਗਿਆਸੂਆਂ ਨੂੰ ਨਾਮ ਦੀ ਦਾਤ ਵੰਡਿਆ ਕਰਦੇ ਸਨ। ਇਸੇ ਤਰ੍ਹਾਂ ਦੇ ਨਾਲ ਇਕ ਫਲ ਤਾਂ ਤੀਰਥ ਦੇ ਇਸ਼ਨਾਨ ਕਰਨ ਕਰਕੇ ਮਿਲਿਆ ਕਰਦਾ ਸੀ ਅਤੇ ਚਾਰ ਫਲ ਮਹਾਂਪੁਰਸ਼ਾਂ ਦੇ ਬਚਨ ਸੁਣਨ ਕਰਕੇ ਪ੍ਰਾਪਤ ਹੋਇਆ ਕਰਦੇ ਸਨ ਜਿਨ੍ਹਾਂ ਵਿਚ ਦਲਿੱਦਰ ਦੂਰ ਹੋ ਕੇ ਵਾਹਿਗੁਰੂ ਦੀ ਬਖਸ਼ਿਸ਼ ਹੋਣ ਨਾਲ ਪੈਸੇ ਟਕੇ ਦੀ ਸੁਖਾਲ ਹੋ ਜਾਇਆ ਕਰਦੀ ਸੀ ਅਤੇ ਵਾਸ਼ਨਾਵਾਂ ਪੂਰੀਆਂ ਹੋ ਜਾਂਦੀਆਂ ਸਨ। ਜੀਵਨ ਵਿਚ ਪ੍ਰਵਿਰਤੀ ਹੋ ਜਾਇਆ ਕਰਦੀ ਸੀ ਅਤੇ ਧਾਰਮਿਕ ਗੁਣ - ਖਿਮਾ, ਅਹਿੰਸਾ, ਦਇਆ, ਮ੍ਰਿਦ (ਮਿੱਠੇ ਬਚਨ), ਸਤਿ ਬਚਨ, ਤਪ, ਦਾਨ, ਸੀਲ, ਸੌਚ, ਸੰਤੋਖ, ਈਰਖਾ ਰਹਿਤ ਅਤੇ ਵੈਰ ਭਾਵ ਰਹਿਤ ਜੀਵਨ ਪ੍ਰਾਪਤ ਹੋ ਕੇ ਧਰਮ ਦੀ ਪ੍ਰਾਪਤੀ ਹੋ ਜਾਇਆ ਕਰਦੀ ਸੀ। ਬੰਦਗੀ ਕਰਨ ਲਈ ਬਹੁਤ ਉਤਸ਼ਾਹ ਮਿਲਿਆ ਕਰਦਾ ਸੀ। ਸਤਿ ਦਾ ਜੀਵਨ ਜਿਉਂ ਕੇ ਮਹਾਂਪੁਰਸ਼ਾਂ ਦੇ ਤੱਤ ਬਚਨ ਕਮਾ ਕੇ ਮੋਖਸ਼ ਦੀ ਪ੍ਰਾਪਤੀ ਦਾ ਸਾਧਨ ਤੀਰਥਾਂ ਤੇ ਕੀਤੇ ਸਤਿਸੰਗ ਹੋਇਆ ਕਰਦੇ ਸਨ। ਇਸ ਕਰਕੇ ਸਤਿਜੁਗ, ਤ੍ਰੇਤਾ, ਦੁਆਪਰ ਦੇ ਲੰਮੇ ਸਮੇਂ ਲਈ ਇਨ੍ਹਾਂ ਤੀਰਥਾਂ ਦੀ ਮਹਾਨਤਾ ਬਣੀ ਰਹੀ ਪਰ ਕਲਜੁਗ ਆਉਂਦੇ ਸਾਰ ਆਦਮੀ ਦੀ ਬੁੱਧੀ, ਸੋਚ, ਵਰਤ-ਵਿਹਾਰ ਆਪਣੀ ਉਚਤਾ ਤੋਂ ਤਿਲ੍ਹਕ ਕੇ ਰਸਾਤਲ ਵਲ ਨੂੰ ਰਿੜ੍ਹ ਪਿਆ। ਆਦਮੀ ਦੇ ਜੀਵਨ ਵਿਚ ਬੇਅੰਤ ਔਗੁਣ ਪ੍ਰਵੇਸ਼ ਕਰ ਗਏ, ਨਾਸਤਿਕਤਾ ਫੈਲ ਗਈ। ਕਈ ਨਾਸਤਿਕ ਮਤਿ ਉਭਰ ਕੇ ਸਮਾਜ ਵਿਚ ਪ੍ਰਵਿਰਤ ਹੋ ਗਏ। ਜਗਿਆਸੂ ਡਾਵਾਂਡੋਲ ਹੋ ਗਿਆ ਪਰ ਫੇਰ ਵੀ ਲੰਮੇ-ਸਮੇਂ ਤੱਕ ਤੀਰਥਾਂ ਦੇ ਇਸ਼ਨਾਨ ਭਾਰਤ ਵਾਸੀਆਂ ਨੂੰ ਆਕਰਸ਼ਤ ਕਰਦੇ ਰਹੇ।

ਸਮੇਂ ਬਦਲੇ, ਤੀਰਥਾਂ ਉਪਰ ਪਾਖੰਡ ਦਾ ਜਾਲ ਫੈਲ ਗਿਆ ਅਤੇ ਤੀਰਥ ਮਨੁੱਖਾਂ ਦੀ ਮਨੋਵਿਰਤੀ ਨਾਲ ਮੈਲੇ ਹੋ ਗਏ। ਤੀਰਥ ਪ੍ਰਭੂ ਪਾਸ ਪੁਕਾਰ ਕਰਨ ਲੱਗੇ ਕਿ ਹੇ ਪ੍ਰਭੂ! ਸਾਡੇ ਉਤੇ ਕ੍ਰਿਪਾ ਕਰ, ਅਸਾਡੇ ਵਿਚ ਐਨੀ ਮੈਲ ਭਰ ਗਈ ਹੈ ਕਿ ਅਸਾਡਾ ਲਿਆ ਹੋਇਆ ਵਰਦਾਨ ਦਿਲ ਦੀ ਮੈਲ ਨਹੀਂ ਉਤਾਰ ਸਕਦਾ। ਆਪਣਾ ਬਖਸ਼ਿਆ ਹੋਇਆ, ਪ੍ਰਵਾਨ ਕੀਤਾ ਹੋਇਆ ਸਾਧੂ ਭੇਜ ਜੋ ਅਸਾਡੇ ਵਿਚ ਇਸ਼ਨਾਨ ਕਰੇ ਅਤੇ ਅਸਾਡੀ ਮੈਲ ਦੂਰ ਕਰਕੇ ਅਸਾਨੂੰ ਫੇਰ ਜੀਵਨ ਬਖਸ਼ੇ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਗੰਗਾ ਜਮੁਨਾ ਗੋਦਾਵਰੀ ਸਰਸੁਤੀ***
***ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥***
***ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ***
***ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥***
***ਤੀਰਥਿ ਅਠਸਠਿ ਮਜਨੁ ਨਾਈ॥***
***ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ***
***ਸਭ ਦੁਰਮਤਿ ਮੈਲੁ ਗਵਾਈ॥*** ***ਪੰਨਾ - 1263***

ਸਮੇਂ ਬਦਲੇ, ਕਲਜੁਗ ਦੇ ਵੇਗ ਨੇ ਸ਼੍ਰੇਸ਼ਟ ਬੁੱਧੀ ਦੀ ਥਾਂ ਕਬੁੱਧੀ ਨੂੰ ਜਨਮ ਦਿਤਾ। ਹਰ ਜੀਵਨ ਵਿਚ ਕੂੜ ਦਾ ਵਰਤਾਰਾ ਹੋ ਗਿਆ। ਜੀਵਨ ਦੇ ਹਰ ਪੱਖ ਵਿਚ; ਕੀ ਸਮਾਜਿਕ, ਕੀ ਧਾਰਮਿਕ, ਕੀ ਆਰਥਿਕ, ਕੀ ਕਰਮ ਕਰਾਉਣ ਵਾਲਾ ਪੰਡਤ ਵਰਗ, ਸਭਨਾਂ ਵਿਚ ਕੂੜ ਦਾ ਵਰਤਾਰਾ ਹੋ ਗਿਆ-

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***
***ਪੰਨਾ - 468***

ਮਹਾਤਮਾਵਾਂ ਵਿਚ ਪਾਖੰਡ ਪ੍ਰਧਾਨ ਹੋ ਗਿਆ। ਵਾਹਿਗੁਰੂ ਜੀ ਦੀ ਲਿਵ ਵਿਚੋਂ ਨਿਕਲ ਕੇ ਮਾਇਆ ਦਾ ਪਿਆਰ ਅਧਿਕ ਦਿਖਾਈ ਦੇਣ ਲੱਗਿਆ। ਤੀਰਥ ਵੀ ਵਿਰਲਾਪ ਕਰ ਰਹੇ ਸਨ, ਸਾਧੂ ਦੀ ਚਰਨ ਛੋਹ ਦੀ ਮੰਗ ਕਰ ਰਹੇ ਸਨ। ਅਜਕੱਲ ਤਾਂ ਇਥੋਂ ਤੱਕ ਹਾਲਤ ਨਿਘਾਰ ਵਿਚ ਆ ਗਿਆ ਕਿ ਤੀਰਥਾਂ ਦੇ ਦੇਵਤੇ ਆਪਣੇ ਅਸਥਾਨ ਛੱਡ ਕੇ ਦੇਵ ਲੋਕਾਂ ਨੂੰ ਪਧਾਰ ਗਏ ਅਤੇ ਭ੍ਰਿਸ਼ਟ ਬੁੱਧੀ ਵਾਲਿਆਂ ਨੇ ਭਾਵਨਾਵਾਂ ਦੀ ਕਦਰ ਨਾ ਕਰਦੇ ਹੋਏ ਸ਼ਹਿਰਾਂ ਦਾ ਗੰਦ-ਮੰਦ ਇਨ੍ਹਾਂ ਪਵਿੱਤਰ ਦਰਿਆਵਾਂ ਵਿਚ ਪਾ ਦਿਤਾ। ਹੁਣ ਤੀਰਥ ਨਾਮ ਦੀ ਕੋਈ ਚੀਜ਼ ਨਹੀਂ ਰਹੀ। ਗੁਰੂ ਮਹਾਰਾਜ ਜੀ ਨੇ ਇਸ ਭਵਿੱਖ ਵਿਚ ਆਉਣ ਵਾਲੇ ਪਤਨ ਨੂੰ ਵਾਚਿਆ, ਸਾਰੇ ਹਾਲਾਤ ਨੂੰ ਵਾਚਿਆ ਅਤੇ ਜੀਵਾਂ ਦੇ ਉਧਾਰ ਵਾਸਤੇ ਫੁਰਮਾਨ ਕੀਤਾ ਕਿ ਸਭ ਤੋਂ ਵੱਡਾ ਤੀਰਥ ਪ੍ਰਭੂ ਦਾ ਨਾਮ ਜਪਣਾ, ਨੌਧਾ ਭਗਤੀ ਕਰਨੀ, ਕੀਰਤਨ ਕਰਨਾ, ਗੁਰੂ ਦੀ ਸੇਵਾ ਕਰਨੀ ਹੈ ਅਤੇ ਸੱਚਾ ਇਸ਼ਨਾਨ ਕਰਨ ਦੀ ਜਾਚ ਦਸਦਿਆਂ ਫੁਰਮਾਇਆ ਕਿ ਜਦੋਂ ਤੱਕ ਮਨ ਮੈਲਾ ਹੈ ਕੇਵਲ ਤਨ ਦੇ ਧੋਣ ਨਾਲ

ਮਨ ਦੀ ਮੈਲ ਨਹੀਂ ਲਹਿ ਸਕਦੀ।

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*
*ਪੰਨਾ – 558*

ਜਿੰਨੀ ਦੇਰ ਤੱਕ ਮਨ ਦੇ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਪੰਜ ਚੋਰ ਖੁੜਦੁੱਮ ਮਚਾ ਰਹੇ ਹਨ; ਪੰਜ ਵਿਸ਼ੇ, ਇਸ ਜੀਵ ਨੂੰ ਮੂਰਛਤ ਕਰ ਰਹੇ ਹਨ; ਸ਼ਬਦ, ਸਪਰਸ਼, ਰੂਪ, ਰਸ, ਗੰਧ ਆਪਣੇ ਪ੍ਰਭਾਵ ਪਾ ਰਹੇ ਹਨ ਅਤੇ ਰਾਜ, ਮਾਲ, ਰੂਪ, ਜਾਤ, ਜੋਬਨ, ਠੱਗ ਇਸ ਜੀਵ ਨੂੰ ਠੱਗ ਕੇ ਨਾਮ ਵਲੋਂ ਭੁਲਾ ਰਹੇ ਹਨ, ਉਸ ਸਮੇਂ ਤੱਕ ਈਰਖਾ, ਨਿੰਦਿਆ, ਚੁਗਲੀ, ਵਿਭਚਾਰ, ਲਾਲਚ, ਅਭਿਮਾਨ ਤੇ ਅਨੇਕ ਵਾਸ਼ਨਾਵਾਂ ਦੀ ਮੈਲ ਤਹਿ ਦਰ ਤਹਿ ਮਨ ਉਤੇ ਲਗਦੀ ਹੀ ਚਲੀ ਜਾਂਦੀ ਹੈ। ਕੇਵਲ ਸਰੀਰ ਧੋਣ ਨਾਲ ਕਿਵੇਂ ਪਵਿੱਤਰਤਾ ਆਵੇਗੀ? ਫੁਰਮਾਨ ਹੈ–

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*
*ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥*
*ਪੰਨਾ – 558*

ਗੁਰੂ ਮਹਾਰਾਜ ਜੀ ਨੇ ਅੱਗੇ ਫੁਰਮਾਨ ਕੀਤਾ ਕਿ ਹੇ ਮੇਰੇ ਮਨ! ਤੂੰ ਪ੍ਰਭੂ ਦਾ ਨਾਮ ਜਪ ਕਿਉਂਕਿ ਪ੍ਰਭੂ ਦਾ ਨਾਮ ਸਾਰੀਆਂ ਮੈਲਾਂ ਨੂੰ ਕੱਟਣ ਨੂੰ ਸਮਰੱਥ ਹੈ –

*ਭਰੀਐ ਮਤਿ ਪਾਪਾ ਕੈ ਸੰਗਿ॥*
*ਓਹੁ ਧੋਪੈ ਨਾਵੈ ਕੈ ਰੰਗਿ॥* *ਪੰਨਾ – 4*

ਨਾਮ ਦੀ ਪ੍ਰਾਪਤੀ ਪੂਰੇ ਸਤਿਗੁਰੂ ਤੋਂ ਹੁੰਦੀ ਹੈ –

*ਜਪਿ ਮਨਿ ਮੇਰੇ ਤੂ ਏਕੋ ਨਾਮੁ॥*
*ਸਤਿਗੁਰਿ ਦੀਆ ਮੋ ਕਉ ਏਹੁ ਨਿਧਾਨੁ॥* *ਪੰਨਾ – 558*

ਸਿੱਧਾਂ ਦੇ 84 ਆਸਣਾਂ ਦਾ ਅਭਿਆਸ ਕਰਨ ਨਾਲ ਮਨ ਦੀ ਮੈਲ ਨਹੀਂ ਉਤਰਦੀ। ਇਸ ਮਨ ਨੂੰ ਖਰਾਬੀਆਂ ਤੋਂ ਬਚਾਉਣ ਦਾ ਜੇ ਇਕੋ ਇਕ ਸਾਧਨ ਹੈ ਤਾਂ ਉਹ ਹੈ ਕਿ ਸਤਿਗੁਰੂ ਦੀ ਸ਼ਰਨ ਵਿਚ ਤਨ ਮਨ ਧਨ ਅਰਪਣ ਕਰਕੇ ਆ ਜਾਵੇ। ਸਤਿਗੁਰੂ ਨੂੰ ਮਿਲ ਕੇ ਉਨ੍ਹਾਂ ਦੇ ਉਪਦੇਸ਼ ਦੀ ਕਮਾਈ ਕਰਕੇ, ਉਨ੍ਹਾਂ ਦੀ ਦਿਆਲਤਾ ਭਰੀ ਦ੍ਰਿਸ਼ਟੀ ਅਤੇ ਦਰਸ਼ਨ ਦਾ ਭਾਗੀ ਬਣਦਾ ਹੋਇਆ ਆਪਣੀ ਬਿਰਤੀ ਨੂੰ ਸੰਸਾਰ ਵਲੋਂ ਉਲਟੀ ਕਰ ਲਵੇਗਾ ਅਤੇ ਸੁਭਾਅ ਬਦਲ ਜਾਵੇਗਾ। ਨੇਕੀ ਦਾ ਚਸ਼ਮਾ ਆਪ ਮੁਹਾਰੇ ਸਹਿਜ ਸੁਭਾਅ ਅੰਦਰੋਂ ਵਗ ਤੁਰੇਗਾ। ਜਦੋਂ ਸਤਿਗੁਰੂ ਨੂੰ ਮਿਲ ਕੇ ਆਪਣੀ ਹਉਮੈ ਦੇ ਜਾਲ ਵਿਚੋਂ ਛੁੱਟ ਕੇ ਗੁਰੂ ਦੇ ਘਰ ਆਤਮ ਰੂਪ ਹੋ ਕੇ ਜੀਵੇਗਾ ਤਾਂ ਸਾਰੀਆਂ ਮੈਲਾਂ ਕਿਤੇ ਦੂਰ ਹੀ ਰਹਿ ਜਾਣਗੀਆਂ। ਸੋ ਮਨ ਦੀ ਮੈਲ ਦੂਰ ਕਰਨ ਲਈ ਤੀਰਥਾਂ ਦਾ ਇਸ਼ਨਾਨ ਕਿਸੇ ਤਰ੍ਹਾਂ ਵੀ ਸਮਰੱਥ ਨਹੀਂ ਹੈ –

*ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ॥*
*ਪੰਨਾ – 558*

ਆਪ ਸੰਕੇਤ ਕਰਦੇ ਹਨ –

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥*
*ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ॥*
*ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ॥*
*ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥*
*ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥*
*ਪੰਨਾ – 687*

ਜਦੋਂ ਇਹ ਜੀਵ ਨੂੰ ਅੰਦਰਲੇ ਤੀਰਥ ਦੀ ਸੋਝੀ ਹੋ ਜਾਂਦੀ ਹੈ, ਸਤਿਗੁਰੂ ਇਸਨੂੰ ਆਤਮ ਤੀਰਥ ਵਿਚ ਇਸ਼ਨਾਨ ਕਰਨ ਦੀ ਸੋਝੀ ਦੇ ਦਿੰਦੇ ਹਨ ਤਾਂ ਇਹ ਮਹਾਂ ਪਵਿੱਤਰ ਹੋ ਜਾਂਦਾ ਹੈ ਅਤੇ ਵਾਹਿਗੁਰੂ ਜੀ ਦੀ ਪ੍ਰਾਪਤੀ, ਅੰਦਰਲੀ ਸੁੱਚ ਹੋਣ ਤੇ ਮਿਲਦੀ ਹੈ –

*ਸੁਚਿ ਹੋਵੈ ਤਾ ਸਚੁ ਪਾਈਐ॥* *ਪੰਨਾ – 472*

ਗੁਰੂ ਮਹਾਰਾਜ ਜੀ ਅੰਦਰਲੇ ਤੀਰਥ ਦਾ ਗਿਆਨ ਦਿੰਦੇ ਹਨ ਅਤੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਦੀ ਜਾਚ ਸਿਖਾ ਦਿੰਦੇ ਹਨ। ਸੋ ਇਹ ਅੰਮ੍ਰਿਤਸਰ ਤੀਰਥ ਸਭ ਤੋਂ ਸ੍ਰੇਸ਼ਟ ਤੀਰਥ ਹੈ ਜੋ ਹਰ ਪ੍ਰਾਣੀ ਨੂੰ ਪ੍ਰਾਪਤ ਹੋ ਸਕਦਾ ਹੈ –

*ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ॥*
*ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ॥*
*ਪੰਨਾ – 587*

ਇਹ ਅੰਮ੍ਰਿਤਸਰ ਤੀਰਥ ਆਤਮ ਸ਼ਾਖਸ਼ਾਤ ਦੀ ਅਵਸਥਾ ਹੈ ਜਿਸ ਵਿਚ ਇਸ਼ਨਾਨ ਕਰਨਾ ਗੁਰਸਿਖਾਂ ਲਈ ਜ਼ਰੂਰੀ ਕਰ ਦਿਤਾ ਗਿਆ ਹੈ–

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥* *ਪੰਨਾ – 305*

ਸੋ ਤੀਰਥ, ਜਿਥੇ ਸਾਧੂ ਚਰਨ ਰੱਖ ਦਿੰਦੇ ਹਨ ਉਥੇ ਹੀ ਬਣ ਜਾਇਆ ਕਰਦਾ ਹੈ ਅਤੇ ਬੈਕੁੰਠ ਉਸ ਥਾਂ ਦੇ ਉਤੇ ਪ੍ਰਗਟ ਹੋ ਜਾਇਆ ਕਰਦਾ ਹੈ –

*ਅਠਸਠਿ ਤੀਰਥ ਜਹ ਸਾਧ ਪਗ ਧਰਹਿ॥*
*ਤਹ ਬੈਕੁੰਠੁ ਜਹ ਨਾਮੁ ਉਚਰਹਿ॥* *ਪੰਨਾ – 890*

ਕਬੀਰ ਸਾਹਿਬ ਜੀ ਨੇ ਇਨ੍ਹਾਂ ਮਹਾਨ ਸਿਧਾਂਤਾਂ ਨੂੰ ਇਕ ਜੁਗਤ ਨਾਲ ਪ੍ਰਗਟ ਕੀਤਾ। ਜਦੋਂ ਬਹੁਤ ਸਾਰੇ ਸ਼ਰਧਾਲੂਆਂ ਅਤੇ ਸਾਧੂਆਂ ਨੇ ਆ ਕੇ ਕਬੀਰ ਸਾਹਿਬ ਨੂੰ ਕਿਹਾ ਕਿ ਮਹਾਰਾਜ! ਆਪ ਤੀਰਥਾਂ ਦਾ ਇਸ਼ਨਾਨ ਨਹੀਂ ਕਰਦੇ? ਤਾਂ ਸਹਿਜ ਸੁਭਾਅ ਕਬੀਰ ਸਾਹਿਬ ਜੀ ਨੇ ਕਿਹਾ ਕਿ ਤੀਰਥ ਉਪਰ ਕੇਵਲ ਮਜਨ ਕਰਨ ਨਾਲ ਮੇਰੇ ਉਤੇ ਕੀ ਅਸਰ ਹੋਵੇਗਾ? ਉਨ੍ਹਾਂ ਨੇ ਕਿਹਾ, ਮਹਾਰਾਜ! ਤੀਰਥ ਦੇ ਜਲ ਵਿਚ ਇਸ਼ਨਾਨ ਕਰਨ ਨਾਲ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਵਿਕਾਰ ਖਤਮ ਹੋ ਜਾਂਦੇ ਹਨ ਅਤੇ ਬਹੁਤ ਪੁੰਨ ਫਲ ਪ੍ਰਾਪਤ ਹੁੰਦਾ ਹੈ। ਤਾਂ ਕਬੀਰ ਜੀ ਨੇ ਇਕ ਕੌੜੀ ਤੂੰਬੀ

ਦੇ ਕੇ ਕਿਹਾ ਕਿ ਤੁਸੀਂ ਇਸ ਤੂੰਬੀ ਦਾ ਇਸ਼ਨਾਨ ਚੰਗੀ ਤਰ੍ਹਾਂ ਮਲ-ਮਲ ਕੇ ਹਰ ਤੀਰਥ ਵਿਚ ਕਰਾਉਣਾ, ਤੁਹਾਡੇ ਕਹਿਣ ਦੇ ਮੁਤਾਬਿਕ ਇਸ ਜਲ ਦਾ ਸੁਭਾਅ ਇਹਦੇ ਉਪਰ ਹੋਵੇਗਾ, ਇਸਦਾ ਕੌੜਾ ਸੁਭਾਅ ਬਦਲ ਜਾਵੇਗਾ, ਇਹ ਮੈਨੂੰ ਚਾਹੀਦੀ ਹੈ, ਮੈਂ ਇਸ ਦੀ ਤੂੰਬੀ ਬਣਾਵਾਂਗਾ। ਸਾਧੂਆਂ ਨੇ ਤੂੰਬੀ ਲੈ ਕੇ ਇਸ਼ਨਾਨ ਕਰਾਇਆ। ਸਾਰੇ ਤੀਰਥਾਂ ਤੇ ਇਸ਼ਨਾਨ ਕਰਾ ਕੇ ਜਦੋਂ ਵਾਪਸ ਆਏ ਤਾਂ ਉਨ੍ਹਾਂ ਨੇ ਤੂੰਬੀ ਕਬੀਰ ਸਾਹਿਬ ਜੀ ਨੂੰ ਦਿਤੀ ਤਾਂ ਕਬੀਰ ਸਾਹਿਬ ਜੀ ਨੇ ਕਿਹਾ ਕਿ ਭਾਈ! ਇਹਦੀ ਕੁੜੱਤਣ ਦੂਰ ਹੋ ਗਈ ਹੋਵੇਗੀ, ਚਲੋ ਇਸਦਾ ਪ੍ਰਸ਼ਾਦ ਬਣਾ ਕੇ ਇਹੀ ਵੰਡ ਲੈਂਦੇ ਹਾਂ। ਜਦੋਂ ਪ੍ਰਸ਼ਾਦ ਦੇ ਰੂਪ ਵਿਚ ਛੋਟਾ-ਛੋਟਾ ਟੁਕੜਾ ਹਰੇਕ ਨੂੰ ਮਿਲਿਆ ਤਾਂ ਉਨ੍ਹਾਂ ਨੇ ਕਿਹਾ, "ਛਕੋ ਭਾਈ!" ਜਦੋਂ ਮੂੰਹ ਲਾਇਆ ਤਾਂ ਉਹ ਬਹੁਤ ਹੀ ਕੌੜੀ ਜ਼ਹਿਰ ਵਰਗੀ ਹੈ, ਕੋਈ ਖਾਵੇ ਨਾ। ਕਹਿਣ ਲੱਗੇ, "ਆਪ ਪ੍ਰਸ਼ਾਦ ਨਹੀਂ ਛਕਦੇ।" ਉਹ ਕਹਿਣ ਲੱਗੇ, ਮਹਾਰਾਜ! ਇਹ ਤਾਂ ਕੌੜੀ ਹੈ। ਕਬੀਰ ਸਾਹਿਬ ਨੇ ਕਿਹਾ, ਜਿਵੇਂ ਇਹ ਕੌੜੀ ਰਹਿ ਗਈ ਹੈ ਇਸੇ ਤਰ੍ਹਾਂ ਜਿਨ੍ਹਾਂ ਦੇ ਅੰਦਰ ਨਾਸਤਿਕਤਾ, ਅਸ਼ਰਧਾ, ਵਿਭਚਾਰ, ਕੁੜੱਤਣ, ਬੇਮੁਖਤਾਈ, ਮਨਮੁਖਤਾਈ ਹੈ, ਉਨ੍ਹਾਂ ਦੇ ਉਪਰ ਕੇਵਲ ਪਾਣੀ ਨਾਲ ਇਸ਼ਨਾਨ ਕਰਕੇ ਕੋਈ ਅਸਰ ਨਹੀਂ ਹੋਇਆ ਕਰਦਾ। ਇਹ ਇਸ਼ਨਾਨ ਕੇਵਲ ਸਰੀਰਕ ਪਵਿੱਤਰਤਾ ਵਾਸਤੇ ਹੋਇਆ ਕਰਦਾ ਹੈ ਪਰ ਆਤਮਿਕ ਜੀਵਨ ਨਾਲ ਇਨ੍ਹਾਂ ਦਾ ਬਹੁਤਾ ਸਬੰਧ ਨਹੀਂ ਹੋਇਆ ਕਰਦਾ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥***
***ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥***
***ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥***
***ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥***
***ਪੰਨਾ - 789***

***ਤੀਰਥਿ ਨਾਇ ਨ ਉਤਰਸਿ ਮੈਲੁ॥***
***ਕਰਮ ਧਰਮ ਸਭਿ ਹਉਮੈ ਫੈਲੁ॥***
***ਲੋਕ ਪਚਾਰੈ ਗਤਿ ਨਹੀ ਹੋਇ॥***
***ਨਾਮ ਬਿਹੂਣੇ ਚਲਸਹਿ ਰੋਇ॥ ਪੰਨਾ - 890***

ਗੁਰਬਾਣੀ ਦੇ ਪ੍ਰਕਾਸ਼ ਵਿਚ ਗੁਰੂ ਮਹਾਰਾਜ ਜੀ ਨੇ ਅਸਾਡੇ ਲਈ ਸੱਚੇ ਤੀਰਥ ਤੇ ਇਸ਼ਨਾਨ ਕਰਨ ਦੀ ਜਾਚ ਦੱਸੀ ਹੈ। ਪ੍ਰਮੇਸ਼ਰ ਦੇ ਪਿਆਰੇ, ਤੱਤ ਬੇਤੇ, ਬ੍ਰਹਮਗਿਆਨੀ, ਅਭੇਦ ਅਵਸਥਾ ਵਾਲੇ ਗੁਰਸਿੱਖ ਦੀ ਐਨੀ ਪਵਿੱਤਰਤਾ ਦਰਸਾਈ ਗਈ ਹੈ ਕਿ ਜਿਥੇ ਉਹ ਚਰਨ ਧਰ ਦੇਵੇ ਉਸ ਥਾਂ ਦੀ ਮਹਾਨਤਾ ਕ੍ਰੋੜਾਂ ਗੰਗਾ ਤੋਂ ਵੀ ਵੱਧ ਹੋਇਆ ਕਰਦੀ ਹੈ -

***ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ***
***ਜਨ ਕੇ ਚਰਨ ਤੀਰਥ ਕੋਟਿ ਗੰਗਾ॥***
***ਜਨ ਕੀ ਧੂਰਿ ਕੀਓ ਮਜਨੁ ਨਾਨਕ***
***ਜਨਮ ਜਨਮ ਕੇ ਹਰੇ ਕਲੰਗਾ॥ ਪੰਨਾ - 828***

ਸੋ ਜਲ ਦੇ ਇਸ਼ਨਾਨ ਨਾਲ ਕਿਸੇ ਉਤਮ ਗਤੀ ਨੂੰ ਪ੍ਰਾਪਤ ਕਰ ਲੈਣਾ ਇਕ ਅਸੱਤਿ ਮਨੌਤ ਹੈ। ਉਤਮ ਗਤੀ ਕੇਵਲ ਨਾਮ ਦੀ ਕਮਾਈ ਕਰਕੇ, ਅਗਿਆਨਤਾ ਦਾ ਨਾਸ਼ ਹੋਣ ਉਪਰੰਤ ਹੋਇਆ ਕਰਦੀ ਹੈ -

***ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥***
***ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥***
***ਪੰਨਾ - 484***

ਸੋ ਇਸ ਮਹੀਨੇ ਦਾ ਜੋ ਉਪਦੇਸ਼ ਸਾਨੂੰ ਗੁਰੂ ਮਹਾਰਾਜ ਜੀ ਤੋਂ ਪ੍ਰਾਪਤ ਹੋ ਰਿਹਾ ਹੈ, ਉਹ ਵਾਹਿਗੁਰੂ ਦੇ ਨਾਮ ਦੇ ਜਲ ਵਿਚ ਨਿਰਮਲ ਮਨ ਹੋ ਕੇ ਇਸ਼ਨਾਨ ਕਰਨਾ ਹੈ -

***ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ॥***
***ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ॥***
***ਪੰਨਾ - 505***

ਹਰੀ ਦਾ ਨਾਮ ਨਿਰਮਲ ਜਲ, ਤੇ ਸਤਿਗੁਰੂ ਇਸ਼ਨਾਨ ਕਰਾਉਣ ਵਾਲੇ ਹਨ। ਹਰੀ ਦੇ ਦਾਸਾਂ ਦੀ ਸੰਗਤ ਕਰਕੇ ਫੇਰ ਜਨਮ ਮਰਨ ਤੋਂ ਛੁਟਕਾਰਾ ਹੋ ਜਾਂਦਾ ਹੈ, ਹਰੀ ਦੇ ਰੂਪ ਵਿਚ ਸਾਡੀ ਆਤਮਾ ਅਭੇਦ ਹੋ ਜਾਂਦੀ ਹੈ।

ਨਾਮ ਦੇ ਇਸ਼ਨਾਨ ਦੀ ਪ੍ਰੋੜ੍ਹਤਾ ਕਰਦੇ ਹੋਏ ਆਪ ਫੁਰਮਾਉਂਦੇ ਹਨ -

***ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ॥***
***ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ॥***
***ਪੰਨਾ - 637***

ਸੋ ਗੁਰੂ ਮਹਾਰਾਜ ਜੀ ਦਾ ਆਦੇਸ਼ ਹੈ -

***ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥***
***ਪੰਨਾ - 136***

ਸਾਧੂਆਂ ਦੀ ਸੰਗਤ ਵਿਚ ਰਹਿ ਕੇ ਅਤੇ ਉਨ੍ਹਾਂ ਦੇ ਤੱਤ ਬਚਨਾਂ ਨੂੰ ਸਰਵਣ ਕਰਕੇ, ਮੰਨਣ ਕਰਕੇ ਅਤੇ ਨਿਧਿਆਸਣ ਰਾਹੀਂ ਤੱਤ ਪਦ ਦੀ ਪ੍ਰਾਪਤੀ ਕਰਕੇ ਸਫਲ ਨਹਾਉਣਾ ਹੈ। ਵਾਹਿਗੁਰੂ ਦਾ ਨਾਮ ਆਪ ਜਪਣਾ ਹੈ ਅਤੇ ਜਦੋਂ ਆਤਮ ਪ੍ਰਾਪਤੀ ਹੋ ਗਈ, ਦੂਸਰਿਆਂ ਨੂੰ ਵੀ ਜਪਾਉਣਾ ਹੈ-

***ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥***
***ਪੰਨਾ - 136***

ਇਸ ਦੀ ਪਦਵੀ ਬਹੁਤ ਉਚੀ ਹੋਇਆ ਕਰਦੀ ਹੈ ਜੋ ਆਪ ਨਾਮ ਜਪਦਾ ਹੈ ਅਤੇ ਦੂਸਰਿਆਂ ਨੂੰ ਜਪਾਉਂਦਾ ਹੈ -

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ - 306***

ਗੁਰਸਿੱਖ ਦਾ ਇਕੋ-ਇਕ ਪ੍ਰਮੁੱਖ ਮੰਤਵ ਅਤੇ ਸਾਧਨ ਨਾਮ ਜਪਣਾ ਹੈ। ਹਰੀ ਦਾ ਕੀਰਤਨ ਕਰਨਾ, ਹਰੀ ਦੇ ਗੁਣਾਂ ਦੀ ਵਿਚਾਰ ਕਰਨੀ, ਉਸਦੀ ਬੇਅੰਤਤਾਈ ਵਿਚ ਲੀਨ ਹੋਣਾ, ਪ੍ਰਭੂ ਰੂਪ ਗੁਰੂ ਦੇ ਧਿਆਨ ਵਿਚ ਮਹਿਵ ਹੋਣਾ

ਅਤੇ ਮਨੋ ਮਨ ਤਰੱਕੀ ਕਰਕੇ ਆਤਮ ਚਿੰਤਨ ਦੀ ਅਵਸਥਾ ਵਿਚ ਪਹੁੰਚਣਾ; ਇਹ ਆਤਮ ਮਾਰਗ ਵਿਚ ਨਾਮ ਦੀਆਂ ਪਉੜੀਆਂ ਹਨ। ਸੋ ਐਸੇ ਨਾਮ ਦੀ ਘਾਲ ਕਮਾਈ ਕਰਨ ਵਾਲਾ ਆਪ ਛੁਟ ਜਾਂਦਾ ਹੈ ਅਤੇ ਲੱਖਾਂ ਕੀ, ਕ੍ਰੋੜਾਂ ਨੂੰ ਤਾਰ ਦਿੰਦਾ ਹੈ –

***ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥***
***ਪੰਨਾ – 608***

ਸੋ ਮਹਾਰਾਜ ਜੀ ਦਾ ਹੁਕਮ ਹੈ –

***ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥***
***ਪੰਨਾ – 136***

ਅੰਤਸ਼ਕਰਣ ਵਿਚ ਜੋ ਜਨਮਾਂ-ਜਨਮਾਂਤਰਾਂ ਦੀ ਮੈਲ ਲੱਗੀ ਹੋਈ ਹੈ ਅਤੇ ਮਨ ਕਾਲਾ ਸਿਆਹ ਹੋ ਗਿਆ ਹੈ, ਜੋ ਨਾਮ ਤੋਂ ਬਗੈਰ ਹੋਰ ਕਿਸੇ ਸਾਧਨ ਨਾਲ ਇਹ ਮੈਲ ਨਹੀਂ ਉਤਰਦੀ, ਫੋਕੇ ਸਾਧਨ ਹੋਰ ਤੈਹਾਂ ਇਸ ਮਨ ਉਪਰ ਅੰਦਰਲੀ ਮੈਲ ਕਾਰਨ ਲਾਈ ਜਾਂਦੇ ਹਨ। ਪਰ ਜਦੋਂ ਸਾਧੂਆਂ ਦੀ ਸੰਗਤ ਵਿਚ ਇਸ਼ਨਾਨ ਕੀਤਾ ਤਾਂ ਮਨ ਉਪਰੋਂ ਹਉਮੈ ਦੀ ਮੈਲ, ਨਾਮ ਕਮਾਈ ਕਰਕੇ ਲਹਿ ਜਾਂਦੀ ਹੈ –

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥***
***ਪੰਨਾ – 651***

***ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥***
***ਪੰਨਾ – 136***

ਜਦੋਂ ਸਾਧੂਆਂ ਦੀ ਸੰਗਤ ਮਿਲ ਗਈ, ਉਨ੍ਹਾਂ ਤੋਂ ਪ੍ਰਾਪਤ ਤੱਤ ਬਚਨਾਂ ਦੀ ਕਮਾਈ ਕੀਤੀ ਤਾਂ ਕਾਮ ਵਰਗੇ ਮਹਾਨ ਸ਼ਤਰੂ ਅਤੇ ਕ੍ਰੋਧ ਵਰਗੇ ਦੁੰਦਰ ਸ਼ਤਰੂ ਇਸ ਜੀਵ ਨੂੰ ਮੋਹ ਨਹੀਂ ਸਕਦੇ। ਲੋਭ ਦਾ ਖਾਤਮਾ ਹੋ ਜਾਂਦਾ ਹੈ ਕਿਉਂਕਿ ਸੰਤਾਂ ਦੀ ਸੰਗਤ ਕਰਕੇ ਅਤੇ ਨਾਮ ਦੀ ਕਮਾਈ ਕਰਕੇ ਦਿਬ ਨੇਤਰ ਖੁਲ੍ਹ ਗਏ, ਹਰ ਥਾਂ ਉਪਰ ਇਕੋ ਜੋਤ-

***ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨਾ ਘਾਟਿ ਬਾਢ ਹੋਤ ਹੈ॥***
***(ਅਕਾਲ ਉਸਤਤਿ)***

ਨਜ਼ਰ ਆਉਂਦੀ ਹੈ। ਦੂਸਰਾ ਕੋਈ ਦਿਸਦਾ ਨਹੀਂ ਫੇਰ ਇਨ੍ਹਾਂ ਆਸੁਰੀ ਸੰਪ੍ਰਦਾ ਦੇ ਭਿਆਨਕ ਸ਼ਤਰੂਆਂ ਦਾ, ਸਤਿਸੰਗ ਦੇ ਪ੍ਰਭਾਵ ਕਰਕੇ ਕੋਈ ਅਸਰ ਨਹੀਂ ਹੁੰਦਾ। ਜਦੋਂ ਅਸੀਂ ਆਤਮ ਮਾਰਗ ਦੇ ਸੱਚੇ ਰਸਤੇ ਉਤੇ ਆਪਣੀ ਜੀਵਨ ਨਈਆ ਨੂੰ ਪਾਵਾਂਗੇ ਤਾਂ ਜੀਵ ਦੇ ਅੰਦਰ ਦੈਵੀ ਸੰਪ੍ਰਦਾ ਦਾ ਉਭਾਰ ਵਧਦਾ ਹੀ ਜਾਵੇਗਾ। ਜਦੋਂ ਇਸ ਦਾ ਜੀਵ ਭਾਵ ਖਤਮ ਹੋ ਕੇ ਜੀਵਨ ਮੁਕਤ ਅਵਸਥਾ ਦੀ ਪ੍ਰਾਪਤੀ ਹੋ ਗਈ ਤਾਂ ਸਾਰਾ ਹੀ ਸੰਸਾਰ ਇਥੇ ਧੰਨ-ਧੰਨ ਕਰੇਗਾ ਅਤੇ ਦਰਗਾਹ ਵਿਚ ਵੀ ਦੇਵ ਲੋਕਾਂ ਵਿਚ ਧੰਨ-ਧੰਨ ਦੇ ਅਵਾਜ਼ੇ ਆਉਣਗੇ-

***ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥***
***ਪੰਨਾ – 136***

***ਧੰਨਿ ਧੰਨਿ ਕਹੈ ਸਭੁ ਕੋਇ॥***
***ਮੁਖ ਊਜਲ ਹਰਿ ਦਰਗਹ ਸੋਇ॥ ਪੰਨਾ – 283***

68 ਤੀਰਥਾਂ ਦਾ ਫਲ ਉਸਨੂੰ ਪ੍ਰਾਪਤ ਹੋ ਜਾਂਦਾ ਹੈ ਜੋ ਜੀਵਾਂ ਉਪਰ ਦਇਆ ਕਰਦੇ ਹਨ। ਮਹਾਰਾਜ ਜੀ ਦਾ ਫੁਰਮਾਨ ਹੈ ਕਿ ਕਿਸੇ ਜੀਵ ਨੂੰ ਦੁੱਖ ਨਾ ਦੇਹ। ਸਾਰੇ ਸੰਸਾਰ ਦਾ ਭਲਾ ਮਨਾ, ਇਸ ਤਰ੍ਹਾਂ ਕਰਨ ਨਾਲ ਪਤਿ ਦੇ ਨਾਲ ਤੂੰ ਗੁਰੂ ਲੋਕ ਵਿਚ ਜਾਵੇਂਗਾ –

***ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥***
***ਪੰਨਾ – 322***

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਸਨੂੰ ਸੱਚ ਦੀ ਪ੍ਰਾਪਤੀ ਹੋ ਗਈ, ਉਹ ਸਾਰੇ ਜੀਵਾਂ ਤੇ ਦਇਆ ਕਰਕੇ ਪੁੰਨ ਦਾਨ ਕਰਦਾ ਹੈ। ਜਿਵੇਂ ਕਿ ਅੰਨ ਦਾਨ, ਵਸਤਰ ਦਾਨ, ਹਰੀ ਦੇ ਜਸ ਦਾ ਦਾਨ ਅਤੇ ਸਭ ਤੋਂ ਉਤਮ ਨਾਮ ਦਾਨ ਹੋਇਆ ਕਰਦਾ ਹੈ। ਸੋ ਦਇਆ ਧਾਰਨ ਕਰਨ ਨਾਲ 68 ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਇਆ ਕਰਦਾ ਹੈ –

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***
***ਪੰਨਾ – 136***

ਜਿਸ ਨੂੰ ਵਾਹਿਗੁਰੂ ਜੀ ਦਇਆ ਕਰਕੇ ਆਪਣੇ ਸਾਧੂਆਂ ਦੀ ਸੰਗਤ ਬਖਸ਼ਦੇ ਹਨ, ਸਮਰੱਥ ਗੁਰੂ ਦੀ ਚਰਨ ਸ਼ਰਨ ਭੇਜਦੇ ਹਨ, ਉਹ ਗੁਰੂ ਤੋਂ ਨਾਮ ਪ੍ਰਾਪਤ ਕਰਕੇ ਉਸਦੀ ਕਮਾਈ ਕਰਦਾ ਹੈ, ਉਹ ਪੁਰਖ ਸੁਜਾਨ ਹੈ –

***ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥***
***ਪੰਨਾ – 136***

ਕੁਰਬਾਨ ਜਾਂਦੇ ਹਾਂ ਉਨ੍ਹਾਂ ਪੁਰਸ਼ਾਂ ਤੋਂ, ਜਿਨ੍ਹਾਂ ਨੇ ਸਾਧੂ ਦੀ ਸੰਗਤ ਕਰਕੇ ਨਾਮ ਦੀ ਕਮਾਈ ਕੀਤੀ। ਅੰਦਰਲੀ ਖੋਜ ਕਰਕੇ ਆਤਮ ਮੰਡਲ ਵਿਚ ਪ੍ਰਵੇਸ਼ ਕਰਕੇ, ਉਨਮਨੀ ਮੰਡਲ ਵਿਚ ਪਹੁੰਚ ਕੇ ਆਪਣੀ ਆਤਮਾ ਨੂੰ ਵਾਹਿਗੁਰੂ ਜੀ ਵਿਚ ਅਭੇਦ ਕੀਤਾ –

***ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥***
***ਪੰਨਾ – 136***

ਜਿਨ੍ਹਾਂ ਉਪਰ ਪੂਰਾ ਗੁਰੂ ਮਿਹਰਵਾਨ ਹੋ ਗਿਆ, ਉਹ ਪੁਰਖ ਪਵਿੱਤਰ ਗਿਣੇ ਜਾਂਦੇ ਹਨ। ਸੋ ਇਸ ਉਪਦੇਸ਼ ਤੋਂ ਗੁਰੂ ਮਹਾਰਾਜ ਜੀ ਨੇ ਅਸਾਨੂੰ ਮਾਘ ਦੇ ਮਹੀਨੇ ਦੇ ਇਸ਼ਨਾਨ ਬਾਰੇ ਗਿਆਤ ਕਰਾਇਆ ਅਤੇ ਦਰਿਆਵਾਂ ਤੇ ਜਾ ਕੇ ਦੂਰ-ਦੂਰ ਜਲ ਕੇ ਮਜਨ ਤੋਂ ਸੱਚ ਦੇ ਮਜਨ ਦੀ ਜਾਚ ਦਿਤੀ –

***ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥***
***ਪੰਨਾ – 136***



# ਸੰਪਾਦਕੀ

***ਡਾ. ਜਗਜੀਤ ਸਿੰਘ***

'ਆਤਮ ਮਾਰਗ' ਦੇ ਸਮੂੰਹ ਸੁਹਿਰਦ ਪਾਠਕਾਂ ਅਤੇ ਪ੍ਰੇਮੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਅਤੇ ਨਵੇਂ ਸਾਲ ਦੀ ਬਹੁਤ ਬਹੁਤ ਵਧਾਈ ਹੋਵੇ। ਮਿਸ਼ਨ ਦੇ ਸਮੂੰਹ ਸਟਾਫ ਵਲੋਂ ਆਪ ਜੀ ਨੂੰ ਸ਼ੁਭ ਕਾਮਨਾਵਾਂ। ਨਵੇਂ ਸਾਲ ਵਿਚ ਆਪ ਜੀ ਵਧੋ ਫੁਲੋ। ਸਾਡੀ ਅਰਦਾਸ ਹੈ, ਆਪ ਜੀ ਨੂੰ ਨਵੇਂ ਸਾਲ ਵਿਚ ਵਾਹਿਗੁਰੂ ਨਾਮ ਚਿਤ ਆਵੇ, ਚਿਤ ਆਵਨ ਕਾ ਸਦਕਾ ਸਰਬ ਸੁਖ ਪ੍ਰਾਪਤ ਹੋਣ। ਨਵੇਂ ਸਾਲ ਵਿਚ ਅਸੀਂ ਪਿਛਲਾ ਲੇਖਾ ਜੋਖਾ ਕਰਦੇ ਹਾਂ, ਕੀ ਖੱਟਿਆ, ਕੀ ਗਵਾਇਆ ਹੈ ਅਤੇ ਆਉਣ ਵਾਲੇ ਸਮੇਂ ਲਈ ਯੋਜਨਾ ਬਣਾਉਂਦੇ ਹਾਂ, ਕੁਝ ਨਵੇਂ ਟੀਚੇ ਮਿਥਦੇ ਹਾਂ, ਨਵਾਂ ਉਤਸ਼ਾਹ ਪ੍ਰਾਪਤ ਕਰਦੇ ਹਾਂ ਅਤੇ ਉਸ ਤੇ ਚੱਲਣ ਲਈ ਪ੍ਰੇਰਨਾ ਲੈਂਦੇ ਹਨ। ਸਾਨੂੰ ਮਿੱਥੇ ਟੀਚਿਆਂ ਵਿਚੋਂ ਕਿੰਨਿਆਂ ਦੀ ਪ੍ਰਾਪਤੀ ਹੁੰਦੀ ਹੈ? ਇਹ ਸਾਡੇ ਮਨ ਦੀ ਦ੍ਰਿੜ੍ਹਤਾ ਤੇ ਨਿਰਭਰ ਹੈ। ਜਦੋਂ ਅਸੀਂ ਸੋਚ ਸਮਝ ਕੇ ਕੋਈ ਫੈਸਲਾ ਲੈਂਦੇ ਹਾਂ, ਬੁੱਧੀ ਦੇ ਨਾਲ ਮਨ ਨੂੰ ਵੀ ਸ਼ਾਮਲ ਕਰਦੇ ਹਾਂ ਤਾਂ ਕੀਤੇ ਫੈਸਲੇ ਤੇ ਚੱਲਣਾ ਸੌਖਾ ਹੁੰਦਾ ਹੈ। ਉਦਾਹਰਣ ਵਜੋਂ ਅਸੀਂ ਗੁਰਮਤਿ ਦੇ ਧਾਰਨੀ ਗੁਰੂ ਜੀ ਦੇ ਉਪਦੇਸ਼ ***'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ॥' (ਪੰਨਾ-305)*** ਨੂੰ ਹੀ ਨਵੇਂ ਸਾਲ ਵਿਚ ਅਪਨਾਉਣ ਦਾ ਇਰਾਦਾ ਬਣਾ ਲੈਂਦੇ ਹਾਂ ਤਾਂ ਮਨ ਬੁੱਧੀ ਦੇ ਸਹਿਯੋਗ ਨਾਲ ਇਹ ਫੈਸਲਾ ਹੋਵੇਗਾ ਕਿ ਨਵੇਂ ਸਾਲ ਵਿਚ ਅੰਮ੍ਰਿਤ ਵੇਲੇ ਕਿੰਨੇ ਵਜੇ ਉਠਣਾ ਸ਼ੁਰੂ ਕਰਨਾ ਹੈ। 3, 4 ਜਾਂ ਪੰਜ ਵਜੇ। ਜੇ ਰਾਤ ਨੂੰ ਸਮੇਂ ਸਿਰ ਸੌਣਾ ਮੁਸ਼ਕਲ ਹੈ, ਹਾਲਾਤ ਐਸੇ ਨਹੀਂ ਅਤੇ ਦਿਨ ਨੂੰ ਵੀ ਆਰਾਮ ਨਹੀਂ ਮਿਲਣਾ ਤਾਂ ਇਹ ਸਮਾਂ ਭਾਵੇਂ ਚਾਰ ਜਾਂ ਪੰਜ ਵਜੇ ਦਾ ਹੋਵੇ ਪਰ ਇਕ ਵਾਰੀ ਫੈਸਲਾ ਲੈ ਕੇ ਪੱਕੀ ਤਰ੍ਹਾਂ ਪਹਿਰਾ ਦੇਣ ਦੀ ਲੋੜ ਹੈ। ਤਿਵੇਂ ਹੀ ਸਵੇਰੇ ਅੰਮ੍ਰਿਤ ਵੇਲੇ ਨਾਮ ਜਪਣਾ ਹੈ। ਇਹ ਭਾਵੇਂ 20-30 ਮਿੰਟ ਹੋਵੇ, ਚਾਹੇ 1-2 ਘੰਟੇ, ਹਾਲਾਤ ਅਨੁਸਾਰ ਨਿਰਣਾ ਲਵੋ ਅਤੇ ਪਹਿਰਾ ਦਿਉ, ਦ੍ਰਿੜ੍ਹ ਰਹੋ। ਇੰਜ ਹੀ ਹੋਰ ਫੈਸਲੇ ਹਨ, ਕ੍ਰੋਧ ਨਹੀਂ ਕਰਨਾ, ਮਿੱਠਾ ਬੋਲਣਾ ਹੈ, ਫਿੱਕਾ ਨਹੀਂ ਬੋਲਣਾ। ਕਿੰਨੀ ਸੌਖੀ ਤੇ ਸਿੱਧੀ ਗੱਲ ਹੈ ਪਰ ਕਠਿਨ ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਬਚਣ ਦਾ ਇਕ ਬੜਾ ਸੌਖਾ ਤਰੀਕਾ ਇਹ ਹੈ ਕਿ ਗੁਰੂ ਦੀ ਸ਼ਰਨ ਵਿਚ ਚਲੇ ਜਾਈਏ, ਪੂਰੀ ਸ਼ਰਨਾਗਤੀ ਵਿਚ ਅਤੇ ਹਰ ਸਮੇਂ ਬੋਲ ਕੇ ਅਰਦਾਸ ਕਰਦੇ ਰਹੀਏ -

***ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥***
***ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥***
***ਪੰਨਾ - 269***

ਨਵੇਂ ਸਾਲ ਵਿਚ ਗੁਰੂ ਨੂੰ ਅੰਗ ਸੰਗ ਜਾਣ ਕੇ ਸੰਸਾਰ ਵਿਚ ਵਿਚਰੀਏ। ਗੁਰੂ ਬੋਹੜੀ ਕਰੇਗਾ। ਉਸ ਦੀ ਨਦਰ ਵਿਚ ਲੱਖ ਖੁਸ਼ੀਆਂ ਪਾਤਸ਼ਾਹੀਆਂ ਹਨ।

ਦੇਸ ਪ੍ਰਦੇਸ ਹਰ ਥਾਂ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਉਤਸਵ ਬੜੇ ਪਿਆਰ ਸਤਿਕਾਰ ਅਤੇ ਚਾਅ ਨਾਲ ਮਨਾਇਆ ਜਾ ਰਿਹਾ ਹੈ। ਸਾਨੂੰ ਸਭਨਾਂ ਨੂੰ ਐਸੇ ਮਹਾਨ ਤਪਸਵੀ ਸੰਤ ਸਿਪਾਹੀ ਜਰਨੈਲ ਸਰਬੰਸ ਦਾਨੀ ਦੇ ਸਿੱਖ ਹੋਣ ਦਾ ਮਾਣ ਪ੍ਰਾਪਤ ਹੈ ਜਿਨ੍ਹਾਂ ਦਾ ਜੀਵਨ ਚੜ੍ਹਦੀ ਕਲਾ ਤੇ ਕੁਰਬਾਨੀਆਂ ਨਾਲ ਭਰਪੂਰ ਹੈ। ਪ੍ਰਕਾਸ਼ ਸਮੇਂ ਹੀ ਪੀਰ ਭੀਖਣਸ਼ਾਹ ਨੇ ਆਪ ਜੀ ਦੀ ਰੂਹਾਨੀਅਤ ਪਛਾਣ ਲਈ ਸੀ ਤੇ ਲੰਮਾ ਪੈਂਡਾ ਤਹਿ ਕਰਕੇ ਦਰਸ਼ਨਾਂ ਨੂੰ ਪੁਜਿਆ। ਆਪ ਸਰਬ ਮਨੁੱਖਤਾ ਦੇ ਸਾਂਝੇ ਰਹਿਬਰ ਸਨ ਜਿਨ੍ਹਾਂ ਨੇ ਉਸ ਸਮੇਂ 'ਦੇਹੁਰਾ ਮਸੀਤ' ਅਤੇ 'ਪੂਜਾ, ਨਿਮਾਜ਼' ਨੂੰ ਇਕ ਸਮਾਨ ਦਰਸਾਇਆ ਜਦੋਂ ਹਿੰਦੂ ਮੁਸਲਮਾਨਾਂ ਵਿਚ ਕੱਟੜਵਾਦੀਆਂ ਦਾ ਜ਼ੋਰ ਸੀ। ਅੱਜ ਵੀ ਸਾਡਾ ਦੇਸ਼ ਮਜ਼੍ਹਬੀ ਜਨੂੰਨ ਦੀ ਜ਼ਦ ਵਿਚ ਹੈ ਅਤੇ ਥਾਂ ਥਾਂ ਨਿਰਦੋਸ਼ ਲੋਕਾਂ ਦਾ ਘਾਣ ਹੋ ਰਿਹਾ ਹੈ। ਲੋੜ ਹੈ ਗੁਰੂ ਜੀ ਦੇ ਉਪਦੇਸ਼ 'ਮਾਨਸ ਕੀ ਜਾਤਿ ਸਭੈ ਏਕੇ ਹੀ ਪਹਿਚਾਨਬੋ' ਨੂੰ ਘਰ ਘਰ ਪਰਚਾਰਿਆ ਜਾਵੇ ਤਾਕਿ ਮਜ਼੍ਹਬੀ ਕੱਟੜਵਾਦ ਦਾ ਪ੍ਰਦੂਸ਼ਨ ਦੂਰ ਹੋ ਸਕੇ। ਗੁਰੂ ਜੀ ਦੇ ਜੀਵਨ ਆਦਰਸ਼ਾਂ ਨੂੰ ਸਮਰਪਿਤ ਦੋ ਲੇਖ ਆਪ ਜੀ ਦਾ ਸੇਵਾ ਵਿਚ ਹਾਜ਼ਰ ਹਨ। 'ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ' ਵਿਚ ਮਹਾਂਪੁਰਸ਼ਾਂ ਨੇ ਇਕ ਵਿਸ਼ੇਸ਼ ਪੱਖ ਤੇ ਰੌਸ਼ਨੀ ਪਾਈ ਹੈ ਕਿ ਭਾਵੇਂ ਗੁਰੂ ਮਹਾਰਾਜ ਜੀ ਦੇ ਪਿਤਾ ਗੁਰੂ ਤੇਗ ਬਹਾਦਰ ਜੀ ਅਤੇ ਪੜਦਾਦਾ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਵਾਲੇ ਮੁਸਲਮਾਨ ਹਾਕਮ ਸਨ, ਭਾਵੇਂ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਕਾਰਨ ਵੀ ਮੁਗਲ ਹੁਕਮਰਾਨ ਸਨ ਫਿਰ ਵੀ ਗੁਰੂ ਜੀ ਦੇ ਪਿਆਰ ਵਾਲਿਆਂ ਅਤੇ ਗੁਰੂ ਜੀ ਦੇ ਮਿਸ਼ਨ ਲਈ ਕੁਰਬਾਨ ਹੋਣ ਵਾਲਿਆਂ ਵਿਚ ਕਾਫੀ ਗਿਣਤੀ ਵਿਚ 'ਪੀਰ ਬੁੱਧੂਸ਼ਾਹ' ਵਰਗੇ ਮੁਸਲਮਾਨ ਸਨ ਕਿਉਂਕਿ ਗੁਰੂ ਜੀ ਕਿਸੇ ਵਿਸ਼ੇਸ਼ ਮੱਤ, ਫਿਰਕੇ ਜਾਂ ਮਜ਼੍ਹਬ ਵਿਰੁੱਧ ਨਹੀਂ ਸਨ, ਸਗੋਂ ਉਨ੍ਹਾਂ ਦਾ ਯੁੱਧ ਧਰਮ ਯੁੱਧ ਸੀ ਜੋ ਸੱਚ, ਨੇਕੀ, ਨਿਆਂ, ਮਨੁੱਖੀ ਹੱਕਾਂ ਦੀ ਬਰਾਬਰੀ ਅਤੇ ਆਜ਼ਾਦੀ ਲਈ ਅਤੇ ਨਿਮਾਣੇ ਨਿਤਾਣੇ ਕਮਜ਼ੋਰ ਵਰਗ ਦੇ ਉਥਾਨ ਹਿਤ ਲੜਿਆ ਜਾ ਰਿਹਾ ਸੀ ਜਿਸ ਵਿਚ ਸਭਨਾਂ ਦੀ ਭਲਾਈ ਸੀ। ਪ੍ਰੀਤਮ ਸਿੰਘ ਸਫੀਰ ਦੇ ਲੇਖ ਵਿਚ ਗੁਰੂ ਜੀ ਦੇ ਸਮੁੱਚੇ ਜੀਵਨ ਤੇ ਝਾਤ ਪਾਈ ਗਈ ਹੈ। ਪ੍ਰੋ. ਗੁਰਦੇਵ ਸਿੰਘ ਜੀ ਨੇ ਏਸੇ ਪ੍ਰਸੰਗ ਵਿਚ ਚਾਲੀ ਮੁਕਤਿਆਂ ਦੀ ਸ਼ਹੀਦੀ ਬਾਰੇ ਲਿਖਿਆ ਹੈ।

ਮਹਾਂਪੁਰਸ਼ਾਂ ਦੀ ਰਚਨਾ 'ਅਬਿਨਾਸ਼ੀ ਜੋਤ' ਪਿਛਲੇ ਕਈ ਮਹੀਨਿਆਂ ਤੋਂ ਲੜੀਵਾਰ ਆਪ ਜੀ ਪੜ੍ਹ ਰਹੇ ਹੋ। ਇਸ ਦੀ

(ਬਾਕੀ ਪੰਨਾ 44 ਤੇ)

# ਬਿਨੁ ਗੁਰ ਮੁਕਤਿ ਨ ਹੋਵਈ

***ਸੰਤ ਵਰਿਆਮ ਸਿੰਘ ਜੀ***
***ਉਤਾਰਾ ਕਰਤਾ - ਬੀਬੀ ਦੇਵਿੰਦਰ ਕੌਰ***

ਸ਼ਾਨ ......................................।

***ਸਤਿਨਾਮ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!***

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***
***ਪੰਨਾ - 256***

***ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥***
***ਪੰਨਾ - 289***

***ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ***
***ਰਤੇ ਤੇਰੇ ਭਗਤ ਰਸਾਲੇ॥ ਪੰਨਾ - 9***

ਸਾਧ ਸੰਗਤ ਜੀ, ਗੱਜ ਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ। ਆਪ ਵਿਚਾਰਾਂ ਸਰਵਣ ਕਰ ਰਹੇ ਸੀ। ਥੋੜ੍ਹੀ ਦੇਰ ਵਾਸਤੇ ਆਪਦੇ ਕੋਲ ਬੇਨਤੀ ਕਰਨੀ ਹੈ। ਛੋਟੀ ਜਿਹੀ ਬੇਨਤੀ ਵੱਡੀ ਕਰਕੇ ਸਮਝਣਾ। ਕਲਜੁਗ ਦੇ ਸਮੇਂ ਦੇ ਅੰਦਰ ਪਤਾ ਨਹੀਂ ਲਗਦਾ ਕਿ ਮੈਂ ਕੀ ਕਰਾਂ ਜਿਸ ਨਾਲ ਪ੍ਰਭੂ ਮਿਲ ਜਾਵੇ, ਕਿਸੇ ਤਰ੍ਹਾਂ ਦੇ ਨਾਲ ਦਰਸ਼ਨ ਹੋ ਜਾਣ। ਬਹੁਤ ਭਟਕਣਾ ਹੈ, ਬਹੁਤ ਦੁਖ ਹੈ; ਜਿਸ ਨੂੰ ਵੀ ਦੇਖੋ, ਦੁਖੀ ਹੀ ਦੁਖੀ ਨਜ਼ਰ ਆਉਂਦਾ ਹੈ। ਕਿਸੇ ਨੂੰ ਕੋਈ ਦੁਖ ਹੈ। ਕਿਸੇ ਨੂੰ ਕੋਈ ਦੁਖ ਹੈ, ਪੈਸੇ ਵਾਲਾ ਵੀ ਰੋਂਦਾ ਹੈ, ਜਿਸ ਕੋਲ ਨਹੀਂ ਹੈ, ਉਹ ਵੀ ਰੋਂਦਾ ਹੈ। ਪੁਤਰਾਂ ਵਾਲਾ ਵੀ ਰੋਂਦਾ ਹੈ, ਜਿਸਨੂੰ ਨਹੀਂ ਪ੍ਰਾਪਤ, ਉਹ ਵੀ ਰੋਂਦਾ ਹੈ। ਜਿਸ ਨੂੰ ਮਾਣ ਮਿਲਿਆ ਹੋਇਆ ਹੈ, ਉਹ ਵੀ ਰੋਂਦਾ ਹੈ, ਜਿਸ ਨੂੰ ਮਾਣ ਨਹੀਂ ਮਿਲਿਆ ਉਹ ਵੀ ਰੋਂਦਾ ਹੈ। ਜਿਸ ਨੂੰ ਸ਼ਕਤੀ ਦੀ ਕੁਰਸੀ ਮਿਲ ਗਈ ਉਹ ਵੀ ਰੋਂਦਾ ਹੈ, ਜਿਸ ਨੂੰ ਨਹੀਂ ਮਿਲੀ ਉਹ ਵੀ ਰੋਂਦਾ ਹੈ। ਸੰਸਾਰ ਦੇ ਅੰਦਰ ਰੋਣਾ ਹੀ ਰੋਣਾ ਪਿਆ ਹੋਇਆ ਹੈ। ਮਹਾਰਾਜ ਨੇ ਤਾਂ ਇਸ ਤਰ੍ਹਾਂ ਫੁਰਮਾਨ ਕੀਤਾ ਹੈ -

***ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ***
***ਕੋਈ ਹਰਿਆ ਬੂਟੁ ਰਹਿਓ ਰੀ॥ ਪੰਨਾ - 384***

ਸੰਸਾਰ ਵਿਚ ਐਸੀ ਅੱਗ ਲਗੀ ਹੋਈ ਹੈ ਜਿਸ ਨੇ ਸਾਰਾ ਸੰਸਾਰ ਜਾਲ ਦਿੱਤਾ ਹੈ, ਕੋਈ ਕੋਈ ਬੂਟਾ ਹੈ ਜੋ ਹਰਿਆ ਰਹਿ ਗਿਆ ਹੈ। ਕੋਈ ਕੋਈ ਚਿਹਰਾ ਹੈ ਜਿਥੇ ਮੁਸਕਰਾਹਟ ਹੈ, ਨਹੀਂ ਤਾਂ ਰੋਣਾ ਹੀ ਰੋਣਾ, ਸ਼ਿਕਵੇ ਹੀ ਸ਼ਿਕਵੇ ਆਦਮੀ ਦੇ ਪੱਲੇ ਪਏ ਹੋਏ ਹਨ। ਮਹਾਰਾਜ ਨੇ ਤਾਂ ਐਸਾ ਫੁਰਮਾਨ ਕਰ ਦਿਤਾ ਕਿ ਇਸ ਸੰਸਾਰ ਦੇ ਅੰਦਰ ਦੇਖਿਆ, ਭਾਲਿਆ, ਘੋਖ ਕੀਤੀ ਪਰ ਕੋਈ ਨਜ਼ਰ ਨਹੀਂ ਆਇਆ। ਵੱਡਿਆਂ ਵੱਡਿਆਂ ਨੂੰ ਦੇਖਿਆ, ਸਵਰਗ ਦੇ ਇੰਦਰ ਨੂੰ ਦੇਖਿਆ, ਉਹ ਸਵਰਗ ਦੇ ਦੇਵਤਾ-

***ਗੋਤਮ ਨਾਰਿ ਅਹਿਲਿਆ ਤਿਸਨੋ ਦੇਖਿ ਇੰਦ੍ਰ ਲੋਭਾਣਾ।***
***ਭਾਈ ਗੁਰਦਾਸ ਜੀ ਦੀ ਵਾਰ 10/18***

ਸਵਰਗ ਦਾ ਮਾਲਕ ਇੰਦਰ ਵਰਗਾ ਰਾਜਾ, ਉਸ ਨੂੰ ਪਤਾ ਲੱਗਿਆ ਕਿ ਮਾਤ ਲੋਕ ਵਿਚ ਗੌਤਮ ਰਿਸ਼ੀ ਦੀ ਪਤਨੀ ਅਹਲਿਆ ਏਨੀ ਸੁੰਦਰ ਹੈ ਕਿ ਉਸ ਦੇ ਮੁਕਾਬਲੇ ਤੇ ਮੇਰੀਆਂ ਅਪਛਰਾਵਾਂ ਵੀ ਸੋਹਣੀਆਂ ਨਹੀਂ ਹਨ। ਸਵਰਗ ਨੂੰ ਛਡ ਕੇ ਕਾਮ ਦੇ ਵਸ ਆਇਆ ਹੋਇਆ ਗਲਤ ਕਰਮ ਕਰਦਾ ਹੈ। ਗੋਤਮ ਨੇ ਸ਼ਰਾਪ ਦੇ ਦਿਤਾ ਕਿ ਤੇਰੇ ਸਰੀਰ ਤੇ ਇਕ ਹਜ਼ਾਰ ਭੱਗਾਂ ਦਾ ਨਿਸ਼ਾਨ ਹੋ ਜਾਵੇਗਾ। ਸਾਧੂ ਦਾ ਬਚਨ ਕਦੀ ਵੀ ਨਹੀਂ ਟਲਦਾ, ਉਸਦਾ ਬਚਨ ਅਟੱਲ ਹੋ ਗਿਆ। ਉਸੇ ਵਕਤ ਉਸ ਦਾ ਸਰੀਰ ਹਜ਼ਾਰ ਥਾਂ ਤੋਂ ਫਟ ਗਿਆ। ਇੰਦਰ ਆਪਣੇ ਸਰੀਰ ਨੂੰ ਦੇਖ ਕੇ ਰੋ ਰਿਹਾ ਹੈ। ਕਮਲ ਫੁਲਾਂ ਦਾ ਇਕ ਟੋਭਾ ਸੀ, ਉਹਦੇ ਵਿਚ ਛੁਪ ਗਿਆ, ਮੂੰਹ ਨਹੀਂ ਦਿਖਾਉਂਦਾ। ਨਾ ਮੂੰਹ ਸਾਫ ਹੈ, ਨਾ ਸਰੀਰ ਸਾਫ ਹੈ, ਨਾ ਹੱਥ ਸਾਫ ਹਨ। ਮਹਾਰਾਜ ਫੁਰਮਾਨ ਕਰਦੇ ਹਨ -

***ਸਹੰਸਰ ਦਾਨ ਦੇ ਇੰਦ੍ਰੁ ਰੋਆਇਆ॥***
***ਪਰਸ ਰਾਮੁ ਰੋਵੈ ਘਰਿ ਆਇਆ॥***
***ਅਜੈ ਸੁ ਰੋਵੈ ਭੀਖਿਆ ਖਾਇ॥***
***ਐਸੀ ਦਰਗਹ ਮਿਲੈ ਸਜਾਇ॥ ਪੰਨਾ - 953***

ਸੋ ਇਸ ਤਰ੍ਹਾਂ ਸਾਰੇ ਹੀ ਸੰਸਾਰ ਦਾ ਹਾਲ ਹੈ। ਰਾਵਣ ਦਾ ਜ਼ਿਕਰ ਕੀਤਾ, ਰਾਮ ਚੰਦਰ ਜੀ ਦਾ ਜ਼ਿਕਰ ਕੀਤਾ।

***ਰੋਵੈ ਰਾਮੁ ਨਿਕਾਲਾ ਭਇਆ॥***
***ਸੀਤਾ ਲਖਮਣੁ ਵਿਛੁੜਿ ਗਇਆ॥***
***ਰੋਵੈ ਦਹਸਿਰੁ ਲੰਕ ਗਵਾਇ॥***
***ਜਿਨਿ ਸੀਤਾ ਆਦੀ ਡਉਰੂ ਵਾਇ॥***
***ਰੋਵਹਿ ਪਾਂਡਵ ਭਏ ਮਜੂਰ॥***
***ਜਿਨ ਕੈ ਸੁਆਮੀ ਰਹਤ ਹਦੂਰਿ॥***
***ਰੋਵੈ ਜਨਮੇਜਾ ਖੁਇ ਗਇਆ॥***
***ਏਕੀ ਕਾਰਣਿ ਪਾਪੀ ਭਇਆ॥ ਪੰਨਾ - 953***

ਇਸ ਤਰ੍ਹਾਂ ਮਹਾਰਾਜ ਬਹੁਤਿਆਂ ਬਾਰੇ ਕਹਿੰਦੇ ਹਨ, ਅਖੀਰ ਤੇ ਮਹਾਰਾਜ ਫੁਰਮਾਨ ਕਰਦੇ ਹਨ -

***ਧਾਰਨਾ - ਦੁਖੀਆ ਸਭ ਸੰਸਾਰ, ਨਾਨਕ ਦੁਖੀਆ,***
***ਨਾਨਕ ਦੁਖੀਆ -2, 2.***
***ਦੁਖੀਆ ਸਭ ਸੰਸਾਰ, ਨਾਨਕ ਦੁਖੀਆ,***
***ਨਾਨਕ ਦੁਖੀਆ -4.***

*ਬਾਲੀ ਰੋਵੈ ਨਾਹਿ ਭਤਾਰੁ॥*
*ਨਾਨਕ ਦੁਖੀਆ ਸਭੁ ਸੰਸਾਰੁ॥* *ਪੰਨਾ - 953*

ਸਾਰਾ ਸੰਸਾਰ ਦੁਖੀ ਹੈ, ਮਹਾਰਾਜ ਕਹਿੰਦੇ ਕੋਈ ਹਰਾ ਬੂਟਾ ਰਹਿ ਗਿਆ -

*ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ*
*ਕੋਈ ਹਰਿਆ ਬੂਟੁ ਰਹਿਓ ਰੀ॥* *ਪੰਨਾ - 384*

ਮਹਾਰਾਜ ਕਹਿੰਦੇ, ਸੰਸਾਰ ਵਿਚ ਕੋਈ ਹੀ ਬੰਦਾ ਸੁਖੀ ਹੈ। ਉਹ ਕੌਣ ਹੈ?

*ਮੰਨੇ ਨਾਉ ਸੋਈ ਜਿਣਿ ਜਾਇ॥*
*ਅਉਰੀ ਕਰਮ ਨ ਲੇਖੈ ਜਾਇ॥* *ਪੰਨਾ - 954*

ਜਿਸਦਾ ਵਿਸ਼ਵਾਸ ਨਾਮ ਤੇ ਆ ਗਿਆ, ਜਿਸ ਨੇ ਨਾਮ ਨੂੰ ਮੰਨ ਲਿਆ। ਪਹਿਲਾਂ ਨਾਮ ਨੂੰ ਸੁਣਿਆ ਜਾਂਦਾ ਹੈ, ਫੇਰ ਨਾਮ ਨੂੰ ਮੰਨਿਆ ਜਾਂਦਾ ਹੈ, ਫੇਰ ਨਾਮ ਨੂੰ ਮੰਨ ਕੇ ਉਸਦੀ ਕਮਾਈ ਕੀਤੀ ਜਾਂਦੀ ਹੈ, ਫੇਰ ਪ੍ਰਾਪਤੀ ਦੇ ਘਰ ਵਿਚ ਪਹੁੰਚਦਾ ਹੈ। ਸੋ ਇਹ ਚਾਰ ਚੀਜ਼ਾਂ ਹਨ, ਇਹਨਾਂ ਤੋਂ ਬਾਅਦ ਇਕ ਬਹੁਤ ਵੱਡੇ ਇਮਤਿਹਾਨ ਵਿਚੋਂ ਲੰਘਣਾ ਪੈਂਦਾ ਹੈ। ਮਾਇਆ ਮੰਡਲ ਵਿਚੋਂ ਨਿਕਲਣ ਵਾਸਤੇ ਸਾਰੇ ਜੀਵਨ ਦਾ ਰੂਪ ਬਦਲਣਾ ਪੈਂਦਾ ਹੈ। ਪਹਿਲੀ ਚੀਜ਼ ਵੈਰਾਗ ਹੁੰਦੀ ਹੈ। ਇਕ ਰਾਗ ਹੈ ਇਕ ਵੈਰਾਗ ਹੈ। ਅਸੀਂ ਵੈਰਾਗ ਨੂੰ ਇਹ ਸਮਝਦੇ ਹਾਂ ਕਿ ਬਸ ਰੋਈ ਜਾਣਾ। ਬੰਦਾ ਬਹੁਤ ਰੋਂਦਾ ਹੈ ਤੇ ਦੂਜੇ ਸਮਝਦੇ ਹਨ ਕਿ ਇਹ ਵੈਰਾਗੀ ਹੋ ਗਿਆ ਹੈ। ਵੈਰਾਗੀ ਕੋਈ ਏਸ ਤਰ੍ਹਾਂ ਨਹੀਂ ਹੋਇਆ ਕਰਦਾ, ਉਸਦੇ ਅੰਦਰ ਤਾਂ ਕੋਈ ਦੁਖ ਹੁੰਦਾ ਹੈ, ਉਸ ਬੰਦੇ ਦੇ ਅੰਦਰ ਕੋਈ ਬਿਮਾਰੀ ਹੈ, ਉਹ ਰੋਈ ਜਾਂਦਾ ਹੈ। ਉਸਦੇ ਅੰਦਰ ਕੋਈ ਐਸੀ ਭਾਵਨਾ ਹੈ, ਅਤੇ ਅਸੀਂ ਗਲ ਨਾਲ ਇਹ ਸਮਝ ਬੈਠਦੇ ਹਾਂ ਕਿ ਇਹ ਵੈਰਾਗੀ ਹੋ ਗਿਆ ਹੈ। ਵੈਰਾਗ ਤਾਂ ਹੋਰ ਚੀਜ਼ ਹੁੰਦੀ ਹੈ। ਇਕ ਰਾਗ ਹੈ। ਜਿਸਦਾ ਮਤਲਬ ਹੈ ਕਿ ਕਿਸੇ ਚੀਜ਼ ਨੂੰ ਪਕੜ ਲੈਣਾ, ਦੂਜਾ ਹੁੰਦਾ ਹੈ ਵੈਰਾਗ ਕਿ ਕਿਸੇ ਚੀਜ਼ ਦੀ ਪਕੜ ਵਿਚ ਨਾ ਆਉਣਾ। ਮਨ ਤੇ ਕੋਈ ਅਸਰ ਹੋਣ ਹੀ ਨਾ ਦੇਣਾ। ਡਿਊਟੀ ਦੇਣੀ, ਧੀਆਂ ਪੁਤਰ ਹਨ, ਮਾਂ ਬਾਪ ਹਨ, ਯਥਾਸ਼ਕਤ ਆਪਣੀ ਡਿਊਟੀ ਦੇ ਕੇ, ਆਪਣਾ ਫਰਜ਼ ਪੂਰਾ ਕਰਨਾ, ਜ਼ਮੀਨ ਜਾਇਦਾਦ, ਪੈਸਾ ਧੰਨ, ਨੌਕਰੀਆਂ ਚਾਕਰੀਆਂ, ਵਣਜ ਵਾਪਾਰ ਸਭ ਕੁਝ ਹੈ; ਇਕ ਤਾਂ ਉਹ ਹਨ ਜਿਹੜੇ ਇਸ ਵਿਚ ਭੁਲ ਜਾਂਦੇ ਹਨ ਯਾਨੀ ਇਹਨਾਂ ਚੀਜ਼ਾਂ ਵਿਚ ਡੁਬ ਜਾਂਦੇ ਹਨ, ਬਾਹਰ ਨਹੀਂ ਨਿਕਲ ਸਕਦੇ। ਇਕ ਉਹ ਹਨ ਜਿਹੜੇ ਕਰਦੇ ਤਾਂ ਸਭ ਕੁਝ ਹਨ ਪਰ ਵਿਚ ਨਹੀਂ ਡੁੱਬਦੇ, ਨਾਮ ਦੀ ਯਾਦ ਦੇ ਬਲ ਨਾਲ ਬਚੇ ਰਹਿੰਦੇ ਹਨ। ਇੰਝ ਸਮਝ ਲਓ ਕਿ ਕਿਸੇ ਸਰੋਵਰ ਵਿਚ ਨਹਾ ਰਹੇ ਹਨ, ਇਸ਼ਨਾਨ ਕਰ ਰਹੇ ਹਨ। ਸਿਆਣੇ ਪ੍ਰੇਮੀਆਂ ਨੇ ਉਥੇ ਲੋਹੇ ਦੇ ਸੰਗਲ ਲਗਾ ਦਿੱਤੇ ਕਿ ਇਸ਼ਨਾਨ ਕਰਨ ਵਾਲੇ ਪੌੜੀਆਂ ਤੋਂ ਕਿਧਰੇ ਤਿਲ੍ਹਕ ਨਾ ਜਾਣ। ਜੇ ਇਸ਼ਨਾਨ ਕਰਨਾ ਹੈ ਤਾਂ ਸੰਗਲ ਫੜ ਕੇ ਕਰੋ, ਜੇਕਰ ਤਿਲ੍ਹਕ ਵੀ ਗਏ ਤਾਂ ਬਾਹਰ ਆਉਣ ਦਾ ਸਾਧਨ ਹੈ। ਇਕ ਉਹ ਹਨ ਜਿਹੜੇ ਪਾਣੀ ਵਿਚ ਵੜ ਗਏ ਤਾਂ ਡੁਬ ਗਏ। ਇਕ ਉਹ ਹਨ ਜਿਹੜੇ ਸੰਸਾਰ ਵਿਚ ਡੁੱਬ ਗਏ। ਉਹਨਾਂ ਨੂੰ ਪਤਾ ਹੀ ਨਹੀਂ ਲਗਦਾ ਕਿ ਸੰਸਾਰ ਤੋਂ ਅਗੇ ਕੋਈ ਹੋਰ ਗਲ ਵੀ ਹੈ। ਜੋ ਕੰਮ ਬਾਪ, ਦਾਦੇ, ਲਕੜਦਾਦੇ ਕਰਦੇ ਰਹੇ, ਓਹੀ ਕੰਮ ਬੱਚੇ ਕਰਦੇ ਹਨ। ਪਹਿਲਾਂ ਪੜ੍ਹਾਈ ਲਿਖਾਈ, ਫਿਰ ਵਿਆਹ ਕਰਾ ਲਿਆ, ਅਗੋਂ ਬੱਚੇ ਹੋ ਗਏ, ਫਿਰ ਪਾਲਣੇ ਸ਼ੁਰੂ ਕਰ ਦਿੱਤੇ, ਬਚੇ ਵਿਆਹ ਦਿੱਤੇ ਫੇਰ ਆਪਣੀ ਤਾਕਤ ਉਹਨਾਂ ਕੋਲ ਚਲੀ ਗਈ। ਫਿਰ ਕਿਸੇ ਡਿਉੜੀ ਤੇ, ਕਿਸੇ ਖੂਹ ਤੇ ਬੈਠ ਕੇ ਗੁਜ਼ਾਰਾ ਕੀਤਾ। ਤਾਕਤ ਖੋਈ ਗਈ, ਚਾਹੇ ਬੀਬੀ ਹੈ, ਮਾਲਕ ਸੀ ਘਰ ਦੀ, ਨੂੰਹ ਆ ਗਈ। ਆਪਣੀ ਮਾਲਕੀ ਜਾਂਦੀ ਰਹੀ। ਜੇ ਬਿਮਾਰ ਹੋ ਗਿਆ, ਕੋਈ ਨਹੀਂ ਸਾਂਭਦਾ ਕਿਉਂਕਿ ਉਸ ਬੰਦੇ ਦੀ ਕੋਈ ਦੁਨਿਆਵੀ ਕੀਮਤ ਨਹੀਂ ਰਹੀ। ਮਾਂ ਬਾਪ ਨਾਲ ਪਿਆਰ ਘਟ ਹੀ ਕਰਦੇ ਹਨ ਕਿਉਂਕਿ ਹੁਣ ਉਹ ਆਪਣੇ ਬਚਿਆਂ ਨਾਲ ਪਿਆਰ ਕਰਦੇ ਹਨ। ਉਸਨੇ ਵੀ ਆਪਣੇ ਬੱਚਿਆਂ ਨਾਲ ਪਿਆਰ ਕੀਤਾ ਸੀ। ਉਪਰ ਨੂੰ ਨਹੀਂ ਜਾਂਦਾ। ਹਰ ਬੰਦਾ ਉਸੇ ਕੰਮ ਨੂੰ ਕਰਨ ਵਾਸਤੇ ਫੇਰ ਫਸਿਆ ਰਹਿੰਦਾ ਹੈ। ਪੈਸੇ ਕਮਾਉਂਦਾ ਹੈ, ਕੋਠੀਆਂ ਬਣਾਉਂਦਾ ਹੈ, ਸਾਰੀ ਜ਼ਿੰਦਗੀ ਇਸ ਤਰ੍ਹਾਂ ਹੀ ਬਰਬਾਦ ਕਰ ਦੇਂਦਾ ਹੈ। ਸੰਸਾਰ ਵਿਚ ਕਹਿੰਦਾ ਫਿਰਦਾ ਹੈ - ਮੇਰੀ ਫਲਾਣੇ ਸ਼ਹਿਰ ਵਿਚ ਕੋਠੀ, ਫਲਾਣੇ ਸ਼ਹਿਰ ਵਿਚ ਟਰਾਂਸਪੋਰਟ ਦਾ ਬਿਜ਼ਨਸ ਹੈ, ਮੇਰੇ ਮੁੰਡੇ ਅਮਰੀਕਾ ਵਿਚ ਰਹਿੰਦੇ ਹਨ। ਅਖੀਰ ਤੇ ਸੰਸਾਰ ਤੋਂ ਚਲਾ ਜਾਂਦਾ ਹੈ। ਜਿਸ ਨੂੰ ਮੇਰਾ ਮੇਰਾ ਕਹਿੰਦਾ ਰਿਹਾ ਜੀਵਨ ਭਰ, ਉਹ ਕੁਝ ਵੀ ਨਾਲ ਨਹੀਂ ਜਾਂਦਾ।

ਜਿਸ ਨੂੰ ਸੰਸਾਰ ਤੋਂ ਜਾਣ ਦਾ ਅਨੁਭਵ ਹੁੰਦਾ ਹੈ, ਉਸ ਨੂੰ ਪਤਾ ਹੁੰਦਾ ਹੈ ਕਿ ਇਹ ਸੰਸਾਰ ਤਾਂ ਕੁਝ ਵੀ ਨਹੀਂ ਹੈ, ਕਿਸੇ ਤਰੀਕੇ ਨਾਲ ਕੋਈ ਚੀਜ਼ ਨਾਲ ਨਹੀਂ ਜਾ ਸਕਦੀ। ਇਕ ਸੰਸਾਰ ਵਿਚ ਡੁਬ ਕੇ ਜ਼ਿੰਦਗੀ ਬਰਬਾਦ ਕਰਕੇ ਚਲੇ ਜਾਂਦਾ ਹੈ। ਇਕ ਉਹ ਹਨ ਜੋ ਬਚਿਆਂ ਨੂੰ ਵੀ ਪਾਲਦੇ ਹਨ, ਯਥਾਸ਼ਕਤ ਕਮਾਈ ਵੀ ਕਰਦੇ ਹਨ। ਪਰ ਯਾਦ ਰਖਦੇ ਹਨ ਕਿ ਮੈਂ ਐਨਾ ਵੀ ਨਾ ਡੁੱਬ ਜਾਵਾਂ ਮਾਇਆ ਦੇ ਜਾਲ ਵਿਚ ਕਿ ਮੈਂ ਭੁਲ ਹੀ ਜਾਵਾਂ ਕਿ ਮੈਂ ਸੰਸਾਰ ਵਿਚ ਕੀ ਕਰਨ ਆਇਆ ਹਾਂ। ਜਿਸ ਨੂੰ ਇਹ ਭੁਲ ਗਿਆ, ਉਹ ਭਾਵੇਂ ਬਾਦਸ਼ਾਹ ਹੈ, ਉਹ ਕੁਝ ਵੀ ਨਹੀਂ ਹੈ। ਜਿਸ ਨੂੰ ਨਹੀਂ ਭੁਲਿਆ, ਉਹ ਭਾਵੇਂ ਗਰੀਬ ਹੈ ਪਰ-

*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*
*ਪੰਨਾ - 707*

ਉਹ ਸਾਰੇ ਸੰਸਾਰ ਦਾ ਰਾਜਾ ਹੈ। ਦੁਖ ਇਸ ਕਰਕੇ ਹੈ ਕਿਉਂਕਿ ਮਨੁਖ ਉਸ ਪਰਮ ਹਸਤੀ ਨੂੰ ਭੁਲੀ ਬੈਠਾ ਹੈ ਜਿਸ ਨੇ ਸਾਰੇ ਸੰਸਾਰ ਨੂੰ ਖੇਡ ਵਿਚ ਲਾਇਆ ਹੋਇਆ ਹੈ ਜੋ ਸਾਰੇ

ਸੰਸਾਰ ਨੂੰ ਚਲਾ ਰਿਹਾ ਹੈ। ਜਿਸ ਨੂੰ ਏਸ ਗਲ ਦਾ ਗਿਆਨ ਹੋ ਗਿਆ, ਉਹ ਫਸਦਾ ਨਹੀਂ ਇਸ ਸੰਸਾਰ ਵਿਚ ਉਹ ਤਾਂ ਮੈਨੇਜਰ ਬਣ ਕੇ ਡਿਊਟੀ ਦੇਂਦਾ ਹੈ ਉਹ ਫਸਦਾ ਨਹੀਂ, ਨਫਾ ਨੁਕਸਾਨ ਮਾਲਕ ਦਾ ਸਮਝਦਾ ਹੈ। ਉਹ ਤਾਂ ਤਨਖਾਹ ਲੈਂਦਾ ਹੈ, ਉਸ ਨੂੰ ਕੋਈ ਅਫਸੋਸ ਨਹੀਂ ਹੈ, ਨਾ ਉਹਦੇ ਉਤੇ ਕੋਈ ਇਲਜ਼ਾਮ ਆਵੇ। ਜੇ ਫਸਲ ਖਰਾਬ ਹੋ ਗਈ, ਨੌਕਰ ਨੂੰ ਕੋਈ ਦੁਖ ਨਹੀਂ, ਉਸ ਨੇ ਤਾਂ ਤਨਖਾਹ ਲੈਣੀ ਹੈ। ਸੋ ਫਸਿਆ ਹੋਇਆ ਤਾਂ ਮਾਲਕ ਹੈ, ਉਸ ਨੂੰ ਅਫਸੋਸ ਹੁੰਦਾ ਹੈ ਕਿ ਮੇਰੀ ਫਸਲ ਖਰਾਬ ਹੋ ਗਈ, ਮੇਰਾ ਇਹ ਕੰਮ ਵੀ ਖਰਾਬ ਹੋ ਗਿਆ। ਜੋ ਫਸੇ ਹੋਏ ਹਨ ਉਸ ਨੂੰ ਤਾਂ ਰਾਗ ਕਹਿੰਦੇ ਹਨ। ਇਕ ਉਹ ਹਨ ਜੋ ਬਿਲਕੁਲ ਪਾਸੇ ਰਹਿੰਦੇ ਹਨ, ਕੇਵਲ ਸੰਸਾਰ ਵਿਚ ਡਿਊਟੀਆਂ ਦਿੰਦੇ ਹਨ, ਖੁਦ ਨਹੀਂ ਫਸਦੇ, ਕਿਸੇ ਚੀਜ਼ ਵਿਚ ਨਹੀਂ ਫਸਦੇ, ਉਹ ਬੈਰਾਗੀ ਹੁੰਦੇ ਹਨ, ਉਹ ਰੋਇਆ ਨਹੀਂ ਕਰਦੇ। ਜੋ ਵੈਰਾਗੀ ਪੁਰਸ਼ ਹੁੰਦਾ ਹੈ, ਸਭ ਕੁਝ ਛਡ ਦੇਂਦਾ ਹੈ। ਫੈਸਲਾ ਕਰ ਲੈਂਦਾ ਹੈ ਕਿ ਸੰਸਾਰ ਤਾਂ ਮਿਥਿਆ ਹੈ, ਜੇ ਸੰਸਾਰ ਵਿਚ ਲਗ ਗਿਆ ਤਾਂ ਬਹੁਤ ਨੀਵੀਂ ਗਤੀ ਨੂੰ ਪ੍ਰਾਪਤ ਹੋਵਾਂਗਾ। ਉਹ ਲੋਕ ਇਹ ਸੋਚ ਲੈਂਦੇ ਹਨ ਕਿ ਪੁਤਰ ਵੀ ਪਰਮੇਸ਼ਰ ਦੇ ਹਨ, ਕਾਰੋਬਾਰ ਵੀ ਪਰਮੇਸ਼ਰ ਦਾ ਹੈ, ਸਭ ਕੁਝ ਵਾਹਿਗੁਰੂ ਦਾ ਦਿਤਾ ਹੋਇਆ ਹੈ। ਮੇਰਾ ਤਾਂ ਕੁਝ ਵੀ ਨਹੀਂ ਹੈ, ਇਹ ਸਰੀਰ ਵੀ ਏਥੋਂ ਹੀ ਮਿਲਿਆ ਹੈ –

***ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥ ਪੰਨਾ – 827***

ਜਿਹੜੇ ਇਸ ਤਰ੍ਹਾਂ ਜੀਵਨ ਬਤੀਤ ਕਰਦੇ ਹਨ ਇਹ ਪਹਿਲੀ ਸ਼ਰਤ ਹੈ ਕਿ ਆਦਮੀ ਵੈਰਾਗ ਵਿਚ ਆਵੇ। ਉਹਨਾਂ ਪ੍ਰੇਮੀਆਂ ਨੂੰ ਸੰਤਾਂ ਦੀ ਸੰਗਤ ਕਰਕੇ ਪਤਾ ਲਗ ਜਾਂਦਾ ਹੈ ਕਿ ਇਕ ਐਸਾ ਆਤਮਕ ਰਸ ਹੈ, ਇਕ ਐਸਾ ਅਨੰਦ ਹੈ ਜਿਸਦਾ ਮੁਕਾਬਲਾ ਕੋਈ ਵੀ ਰਸ ਨਹੀਂ ਕਰ ਸਕਦਾ। ਉਹ ਰਸ, ਤਾਂ ਆਉਂਦਾ ਹੈ ਜੇਕਰ ਸੰਸਾਰ ਦੇ ਬਾਕੀ ਰਸ ਛਡੇ ਜਾਣ। ਪੁਤਰਾਂ ਦਾ ਰਸ ਹੈ, ਬੜਾ ਰਸ ਆਉਂਦਾ ਹੈ ਕਿ ਮੇਰੇ ਪੁਤਰ ਐਨਾ ਪੜ੍ਹੇ ਹਨ, ਵੱਡੇ ਵੱਡੇ ਅਫਸਰ ਬਣੇ ਹਨ, ਮਾਇਆ ਦਾ ਰਸ ਕਿ ਐਨਾ ਧਨ ਮੇਰਾ ਬੈਂਕਾਂ ਵਿਚ ਪਿਆ ਹੈ, ਐਨੀ ਜ਼ਿਆਦਾ ਮੇਰੀ ਜਾਇਦਾਦ ਹੈ। ਭੋਗਾਂ ਦਾ ਰਸ, ਖਾਣ ਦਾ ਰਸ, ਮਕਾਨਾਂ ਦਾ ਰਸ, ਬੇਅੰਤ ਰਸ ਹਨ। ਮਹਾਰਾਜ ਕਹਿੰਦੇ ਹਨ –

***ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥***

***ਪੰਨਾ – 15***

ਪ੍ਰੇਮੀਆਂ! ਤੂੰ ਨਾਮ ਕਿਥੋਂ ਭਾਲਦਾ ਹੈਂ? ਰਸਾਂ ਨੂੰ ਤਾਂ ਤੂੰ ਛਡਦਾ ਹੀ ਨਹੀਂ। ਜੇਕਰ ਗੁਰਦੁਆਰੇ ਵੀ ਆ ਗਿਆ, ਤਾਂ ਵੀ ਖਾਣ ਦਾ ਰਸ ਨਹੀਂ ਛਡਦਾ, ਫੇਰ ਮਾਣ ਦਾ ਰਸ ਨਹੀਂ ਛਡਦਾ, ਸੋਚਦਾ ਹੈ ਕਿ ਲੋਕੀ ਆ ਕੇ ਮੈਨੂੰ ਮੱਥਾ ਟੇਕਣ। ਇਹ ਵੀ ਰਸ ਹੈ, ਵਾਹ ਵਾਹ ਦਾ ਰਸ ਹੈ। ਸੋ ਇਨ੍ਹਾਂ ਰਸਾਂ ਵਿਚ ਨਾਮ ਤਾਂ ਭੁਲ ਹੀ ਗਿਆ। ਇਹ ਸਾਰੇ ਰਸ ਇਕ ਕਾਂ ਦੀ 'ਵਿਠ' ਦੇ ਸਮਾਨ ਹਨ – ਏਥੋਂ ਦੇ ਰਸ, ਸਵਰਗ ਲੋਕ ਦੇ ਰਸ, ਬ੍ਰਹਮ ਲੋਕ ਦੇ ਰਸ। ਅਨੇਕਾਂ ਭੋਗ, ਇਹ ਸਭ ਰਸ ਛਡ ਕੇ ਜਦੋਂ ਪਰਮੇਸਰ ਦੇ ਨਾਮ ਵਲ ਆਉਂਦਾ ਹੈ ਤਾਂ ਉਸਨੂੰ ਵੈਰਾਗ ਕਹਿੰਦੇ ਹਨ। ਇਸ ਤੋਂ ਘਟ ਵੈਰਾਗ ਨਹੀਂ ਹੋਇਆ ਕਰਦਾ। ਰੋ ਲਿਆ, ਖਿਆਲ ਆ ਗਿਆ ਕਿਸੇ ਨੇ ਬੜੀ ਸੋਹਣੀ ਮਨੋਰੰਜਕ ਸਾਖੀ ਸੁਣਾ ਦਿਤੀ ਜਾਂ ਕੋਈ ਵੈਰਾਗ ਦੀ ਸੁਣਾ ਦਿਤੀ, ਦੁਖ ਜਾਂ ਵਿਛੋੜੇ ਦੀ ਸੁਣਾ ਦਿਤੀ ਜਾਂ ਆਪਣਾ ਦੁਖ ਯਾਦ ਆ ਗਿਆ ਜਾਂ ਉਹਦੇ ਵਿਚ ਲੀਨ ਹੋ ਕੇ ਰੋਣ ਲਗ ਪਿਆ। ਲੋਕ ਸੋਚਣ ਕਿ ਇਹ ਤਾਂ ਬੈਰਾਗੀ ਪੁਰਸ਼ ਹੈ। ਪਰ ਉਥੋਂ ਜਾਣ ਤੋਂ ਬਾਅਦ ਫਿਰ ਦੁਨਿਆਵੀ ਚੀਜ਼ਾਂ ਵਿਚ ਗਲਤਾਨ ਹੋ ਗਿਆ, ਇਹ ਵੈਰਾਗੀ ਪੁਰਸ਼ ਨਹੀਂ ਹੁੰਦਾ। ਵੈਰਾਗ ਤਾਂ ਧਰੂ ਨੂੰ ਹੋਇਆ ਸੀ। ਸਭ ਕੁਝ ਛੱਡ ਕੇ ਤੁਰ ਪਿਆ ਸੀ।

***ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।***

***ਭਾਈ ਗੁਰਦਾਸ ਜੀ ਦੀ ਵਾਰ 10/1***

ਸਭ ਕਾਸੇ ਤੋਂ ਮਨ ਹਟਾ ਲਿਆ ਕਿ ਮੈਨੂੰ ਕੁਝ ਨਹੀਂ ਚਾਹੀਦਾ। ਜੇਕਰ ਪਰਮੇਸ਼ਰ ਦੇ ਨਾਮ ਵਿਚ ਐਨੀ ਸ਼ਕਤੀ ਹੈ ਤਾਂ ਮੈਂ ਪਰਮੇਸ਼ਰ ਦਾ ਨਾਮ ਹੀ ਜਪਾਂਗਾ। ਧਰੂ ਦਾ ਪਿਤਾ ਉਸਨੂੰ ਰਾਜ ਵੀ ਦੇਂਦਾ ਸੀ ਪਰ ਧਰੂ ਨੇ ਕਿਹਾ ਕਿ ਹੁਣ ਮੈਨੂੰ ਰਾਜ ਦੀ ਲੋੜ ਨਹੀਂ।

***ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥***

***ਪੰਨਾ – 534***

ਪਰਮੇਸ਼ਰ ਨੇ ਆ ਕੇ ਦਰਸ਼ਨ ਦਿਤੇ, ਕਹਿੰਦੇ ਧਰੂ ਤੈਨੂੰ ਮੁਕਤੀ ਦਿੰਦੇ ਹਾਂ। ਧਰੂ ਕਹਿਣ ਲਗਾ ਕਿ ਮੈਨੂੰ ਮੁਕਤੀ ਨਹੀਂ ਚਾਹੀਦੀ, ਸਿਰਫ ਤੇਰਾ ਪਿਆਰ ਚਾਹੀਦਾ ਹੈ। ਮੈਂ ਤਾਂ ਜੀਵਨ ਹੀ ਪਿਆਰ ਵਾਲਾ ਬਣਾ ਲਿਆ ਹੈ ਕਿਉਂਕਿ ਮੈਨੂੰ ਪਤਾ ਲਗ ਗਿਆ ਕਿ ਪਿਆਰ ਤੋਂ ਉਪਰ ਹੋਰ ਕੋਈ ਚੀਜ਼ ਨਹੀਂ। ਇਹ ਕੇਵਲ ਪਿਆਰ ਹੀ ਹੈ ਜਿਹੜਾ ਜੀਵ ਨੂੰ ਰਬ ਬਣਾ ਦਿੰਦਾ ਹੈ। ਸੋ ਧਰੂ ਬੈਰਾਗੀ ਹੋਇਆ ਸੀ।

ਅਗਲਾ ਹੁੰਦਾ ਹੈ ਵਿਵੇਕ। ਸਮਝਦਾਰ ਬੰਦੇ ਵਿਵੇਕ ਨੂੰ ਸਮਝ ਲੈਂਦੇ ਹਨ ਕਿ ਏਥੇ ਰਹਿਣ ਵਾਲੀਆਂ ਚੀਜ਼ਾਂ ਕਿਹੜੀਆਂ ਹਨ ਤੇ ਨਾਲ ਜਾਣ ਵਾਲੀਆਂ ਚੀਜ਼ਾਂ ਕਿਹੜੀਆਂ ਹਨ। ਸਾਧ ਸੰਗਤ ਜੀ! ਨਾਲ ਰਹਿਣ ਵਾਲਾ ਤਾਂ ਕੇਵਲ ਇਕੋ ਪਰਮੇਸ਼ਰ ਦਾ ਨਾਮ ਹੈ, ਨਾਮ ਤੋਂ ਇਲਾਵਾ ਸਾਰੀਆਂ ਚੀਜ਼ਾਂ ਝੂਠੀਆਂ ਹਨ, ਝੂਠੀਆਂ ਦਾ ਤਿਆਗ ਕਰਨਾ ਵਿਵੇਕ ਕਹਾਉਂਦਾ ਹੈ। ਸਚੀ ਚੀਜ਼ ਨਾਲ ਪਿਆਰ ਕਰਨਾ ਵਿਵੇਕ ਕਹਾਉਂਦਾ ਹੈ। ਪਿਆਰ ਕਰਨ ਵਾਲੇ ਦੇ ਮਨ ਵਿਚ ਕੋਈ ਸ਼ਕ ਨਹੀਂ ਰਹਿੰਦਾ, ਉਹ ਕੇਵਲ ਪਰਮੇਸ਼ਰ ਨੂੰ ਪਿਆਰ ਕਰਦਾ ਹੈ ਕਿ ਇਹ ਸੱਚ ਹੈ, ਬਾਕੀ ਚੀਜ਼ਾਂ ਬਦਲ ਜਾਂਦੀਆਂ ਹਨ। ਜੇ ਸਰੀਰ ਨਾਲ ਪਿਆਰ ਕਰੇ, ਇਸਨੇ ਤਾਂ ਰਹਿਣਾ ਨਹੀਂ। ਜੇ ਨਹੀਂ ਖਤਮ ਹੁੰਦਾ ਤਾਂ ਪਰਮੇਸ਼ਰ ਦਾ ਨਾਮ ਨਹੀਂ ਖਤਮ ਹੁੰਦਾ, ਉਹ ਨਾਲ ਰਹਿੰਦਾ ਹੈ।

***ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਹੁੜਿ ਜਨਮਿ ਨ ਆਵਾ॥***
***ਪੰਨਾ – 795***

ਉਹਦੇ ਨਾਲ ਪਿਆਰ ਪਾ ਲੈਂਦਾ ਹੈ ਕਿ ਪਰਮੇਸ਼ਰ ਸੱਤ ਹੈ, ਪਰਮੇਸ਼ਰ ਦਾ ਨਾਮ ਸੱਤ ਹੈ। ਨਾਮ ਤੇ ਨਾਮੀ ਵਿਚ ਕੋਈ ਭੇਦ ਨਹੀਂ ਹੁੰਦਾ, ਇਕ ਹੀ ਰੂਪ ਹੁੰਦੇ ਹਨ। ਸੋ ਏਸ ਤੋਂ ਅਗੇ ਹੁੰਦਾ ਹੈ ਕਿ ਉਸਦੇ ਮਨ ਵਿਚ ਤੀਬਰ ਇੱਛਾ ਹੁੰਦੀ ਹੈ ਕਿ ਮੈਂ ਸੰਸਾਰੀ ਨਹੀਂ ਬਨਣਾ, ਰੂਹਾਨੀ ਬਣਨਾ ਹੈ। ਮੈਂ ਪਰਮੇਸ਼ਰ ਨੂੰ ਮਿਲਣਾ ਹੈ। ਇਸ ਤੋਂ ਉਤੇ ਮੇਰਾ ਕੋਈ ਟੀਚਾ ਨਹੀਂ ਹੈ। ਛੋਟੇ ਛੋਟੇ ਟੀਚੇ ਕਿ ਮੈਂ ਇੰਜੀਨੀਅਰ ਬਣਨਾ ਹੈ, ਮੈਂ ਸੰਤ ਬਣਨਾ ਹੈ, ਇਹ ਤਾਂ ਕੁਝ ਵੀ ਨਹੀਂ ਹਨ। ਸੰਤ ਪਖੰਡ ਨਾਲ ਤਾਂ ਬਣ ਜਾਏਂਗਾ, ਕਪੜੇ ਪਾ ਲਵੇਂਗਾ, ਪਰ ਸੰਤ ਦਾ ਅਸਲੀ ਜੋ ਦਰਜਾ ਹੈ ਉਹ ਇਹ ਹੈ ਕਿ ਉਸਨੂੰ ਕਦੇ ਨਾਮ ਨਹੀਂ ਭੁਲਦਾ, ਭਾਵੇਂ ਉਹ ਸੁਤਾ ਹੈ, ਭਾਵੇਂ ਜਾਗਦਾ ਹੈ, ਮਹਾਰਾਜ ਨੇ ਫੁਰਮਾਇਆ ਹੈ –

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥***
***ਪੰਨਾ – 319***

ਨਾਮ ਕੀ ਹੈ? ਇਸ ਨੂੰ ਸਮਝਣ ਵਾਸਤੇ ਸਾਰੀ ਜਿੰਦਗੀ ਲਗ ਜਾਂਦੀ ਹੈ, ਸਮਝਾਇਆ ਹੋਇਆ ਦਸਿਆ ਨਹੀਂ ਜਾ ਸਕਦਾ ਕਿਉਂਕਿ ਇਹ ਚੀਜ਼ ਉਸਨੇ ਦੇਖੀ ਨਹੀਂ। ਜਿਸ ਤਰ੍ਹਾਂ ਇਕ ਅੰਨ੍ਹਾ ਹੈ, ਜਾਂ ਟਾਪੂ ਦੇ ਨੇੜੇ ਕੁਝ ਅੰਨ੍ਹੇ ਬੈਠੇ ਹਨ ਤੇ ਕੋਈ ਨੇਤਰਾਂ ਵਾਲਾ ਉਨ੍ਹਾਂ ਵਿਚ ਚਲਾ ਜਾਏ ਤੇ ਕਹੇ ਕਿ ਸਾਮ੍ਹਣੇ ਪੇੜ ਤੇ ਇਕ ਨੀਲੇ ਰੰਗ ਦਾ ਮੋਰ ਬੈਠਾ ਹੈ ਅਤੇ ਦਰਖਤ ਦੇ ਹੇਠਾਂ ਲਾਲ ਰੰਗ ਦੇ ਫਲ ਗਿਰੇ ਪਏ ਹਨ, ਅੰਨ੍ਹੇ ਸੁਜਾਖੇ ਨੂੰ ਪੁਛਦੇ ਨੇ ਕਿ ਤੈਨੂੰ ਕਿਵੇਂ ਪਤਾ ਲਗਾ ਕਿ ਮੋਰ ਬੈਠਾ ਹੈ। ਕਹਿਣ ਲੱਗਾ ਕਿ ਮੈਂ ਦੇਖਦਾ ਹਾਂ। ਅੰਨ੍ਹੇ ਪੁਛਣ ਲਗੇ, ਦੇਖਣਾ ਕੀ ਹੁੰਦਾ ਹੈ? ਹੁਣ ਜ਼ੋਰ ਲਾ ਲਓ ਜਿਨਾਂ ਜੀਅ ਕਰਦਾ ਹੈ ਉਹਨਾਂ ਨੂੰ ਸਮਝਾਉਣ ਦਾ। ਜਿਹਨਾਂ ਦੇ ਨੇਤਰ ਹੀ ਨਹੀਂ ਹਨ ਉਹ ਵਿਚਾਰੇ ਕੀ ਕਹਿ ਸਕਦੇ ਹਨ। ਇਸੇ ਤਰ੍ਹਾਂ ਨਾਮ ਬਾਰੇ ਦਸਿਆ ਨਹੀਂ ਜਾਂਦਾ, ਕੇਵਲ ਅਨੁਭਵ ਹੀ ਕਰਾਇਆ ਜਾਂਦਾ ਹੈ। ਨਾਮ ਦੇ ਵੀ ਦਰਜੇ ਹੋਇਆ ਕਰਦੇ ਹਨ। ਪਹਿਲਾਂ ਅਸੀਂ ਵਾਹਿਗੁਰੂ ਵਾਹਿਗੁਰੂ ਕਰਦੇ ਹਾਂ। ਪੰਜ ਪਿਆਰਿਆਂ ਤੋਂ ਗੁਰ ਮੰਤਰ ਲੈਂਦੇ ਹਾਂ, ਹੌਲੀ ਹੌਲੀ ਜਪਦੇ ਜਪਦੇ ਅਸੀਂ ਰਸਨਾਂ ਤੋਂ ਸਵਾਸ ਤੇ ਚਲੇ ਜਾਂਦੇ ਹਾਂ। ਸਵਾਸ ਤੋਂ ਅਸੀਂ ਹਿਰਦੇ ਵਿਚ ਚਲੇ ਜਾਂਦੇ ਹਾਂ। ਫਿਰ ਨਾਭੀ ਵਿਚ ਜਾਂਦੇ ਹਾਂ। ਫਿਰ ਅਸੀਂ ਆਗਿਆ ਚੱਕਰ ਵਿਚ ਪਹੁੰਚ ਜਾਂਦੇ ਹਾਂ। ਉਸ ਵੇਲੇ ਸਾਡੇ ਮਨ ਦੇ ਅੰਦਰ ਇਕਾਗਰਤਾ ਆ ਜਾਂਦੀ ਹੈ। ਉਥੇ ਸਾਨੂੰ ਬਹੁਤ ਕੁਝ ਸੁਣਦਾ ਹੈ, ਸਨਾਟਾ ਸੁਣਦਾ ਹੈ। ਚਿਤ ਇਕਾਗਰ ਹੋ ਗਿਆ, ਮਨ ਫੁਰਨੇ ਕਰਨ ਤੋਂ ਹਟ ਗਿਆ। ਉਸ ਵੇਲੇ ਬਹੁਤ ਮਿਹਨਤ ਦੇ ਨਾਲ, ਸੰਤਾਂ ਦੀ ਸੰਗਤ ਦੇ ਨਾਲ, ਸੇਵਾ ਤੇ ਸਿਮਰਨ ਦੇ ਨਾਲ ਜੀਵਨ ਦੀ ਸੋਧ ਕਰਕੇ ਅੰਦਰ ਸਾਨੂੰ ਇਕ ਧੁਨੀ ਸੁਣਦੀ ਹੈ। ਉਹ ਪਹਿਲਾਂ ਹੋਰ ਤਰ੍ਹਾਂ ਦੀ ਹੁੰਦੀ ਹੈ। ਫਿਰ ਉਸ ਤੋਂ ਬਾਅਦ ਧੁਨੀ ਬਦਲਦੀ ਜਾਂਦੀ ਹੈ। ਜਿਉਂ ਜਿਉਂ ਅਸੀਂ ਗਹਿਰੇ ਹੁੰਦੇ ਜਾਂਦੇ ਹਾਂ।। ਤਿਉਂ ਤਿਉਂ ਉਹ ਧੁਨੀ ਗਹਿਰੀ ਹੁੰਦੀ ਚਲੀ ਜਾਂਦੀ ਹੈ ਤੇ ਅਨੰਦ ਆਉਂਦਾ ਜਾਂਦਾ ਹੈ। ਜੀਵਨ ਪ੍ਰਾਪਤ ਹੋਣ ਲਗ ਜਾਂਦਾ ਹੈ। ਮਰੇ ਹੋਏ ਆਦਮੀ ਨੂੰ ਜੀਵਨ ਮਿਲਣਾ ਸ਼ੁਰੂ ਹੋ ਜਾਂਦਾ ਹੈ ਕਿਉਂਕਿ ਉਹਦੇ ਤੇ ਅੰਮ੍ਰਿਤ ਦਾ ਛਿਟਾ ਪੈ ਗਿਆ। ਅੰਮ੍ਰਿਤ ਤਾਂ ਪਰਮੇਸ਼ਰ ਦਾ ਨਾਮ ਹੈ। ਜੋ ਨਾਮ ਦੀ ਧੁਨੀ ਅੰਦਰ ਸੁਣਾਈ ਦਿੰਦੀ ਹੈ, ਉਹ ਨਾਂ ਤਾਂ ਕਿਧਰੇ ਲਿਖੀ ਜਾਂਦੀ ਹੈ, ਨਾ ਕਿਸੇ ਨੂੰ ਦਸੀ ਜਾਂਦੀ ਹੈ। ਉਸ ਨੂੰ 'ਦਿਵ' ਧੁਨੀ ਕਹਿੰਦੇ ਹਨ। ਉਹ ਦਿਵ ਧੁਨੀ ਨਾਮ ਦੀ ਸ਼ੁਰੂਆਤ ਹੈ। ਜਿਉਂ ਜਿਉਂ ਡੂੰਘੀ ਹੋਈ ਜਾਂਦੀ ਹੈ, ਤਿਉਂ ਤਿਉਂ ਆਦਮੀ ਉਨਾਂ ਹੀ ਗਹਿਰਾ ਚਲਿਆ ਜਾਂਦਾ ਹੈ। ਅਖੀਰ ਐਸੀ ਅਵਸਥਾ ਆਉਂਦੀ ਹੈ, ਜਿਥੇ ਧੁਨੀ ਵੀ ਖਤਮ ਹੋ ਜਾਂਦੀ ਹੈ, ਉਥੇ ਅਫੁਰ ਅਵਸਥਾ ਹੈ, ਉਥੇ ਜਾਗਰਿਤ ਹੈ, ਉਹ ਜਾਗਰਤ ਪਰਮੇਸ਼ਰ ਦੀ ਅਵਸਥਾ ਹੈ। ਉਥੇ ਨਾ ਜਾਗਰਤ ਦਾ ਹਾਲ ਦਸਿਆ ਜਾਂਦਾ ਹੈ, ਨਾ ਧੁਨੀ ਦਾ। ਧੁਨੀ ਦਾ ਕੁਝ ਕੁਝ ਅੰਦਾਜਾ ਲਾ ਸਕਦੇ ਹਾਂ ਕਿ ਜਿਵੇਂ ਘੜਿਆਲ ਵਜਦਾ ਹੈ ਧੁਨੀ ਦੀ ਐਸੀ ਆਵਾਜ਼ ਆਉਂਦੀ ਹੈ। ਇਹੋ ਜਿਹਾ ਸ਼ਬਦ ਸੁਣਾਈ ਦਿੰਦਾ ਹੈ ਜਿਸ ਤਰ੍ਹਾਂ ਦੀ ਸਿਤਾਰ ਵਜਦੀ ਹੈ, ਐਸਾ ਸ਼ਬਦ ਹੁੰਦਾ ਹੈ, ਜੈਸੀ ਬੰਸਰੀ ਵਜਦੀ ਹੈ। ਕੋਈ ਕਹਿੰਦਾ ਬੀਨ ਵਰਗੀ ਸੁਣਾਈ ਦਿੰਦੀ ਹੈ। ਕੋਈ ਕਹਿੰਦਾ ਮਿਰਦੰਗ ਵਰਗੀ ਸੁਣਾਈ ਦਿੰਦੀ ਹੈ। ਅੰਦਾਜਾ ਤਾਂ ਲਗਾ ਲਵਾਂਗੇ ਪਰ ਇਹ ਲਿਵ ਧੁਨੀ ਹੋਰ ਹੈ। ਜਿਸਨੇ ਇਹ ਜਾਣੀ ਹੈ ਉਸ ਨੂੰ ਤਾਂ ਪ੍ਰਗਟ ਹੋ ਗਈ, ਫਿਰ ਤਾਂ ਉਹ ਜਿਤ ਗਿਆ ਕਿਉਂਕਿ ਪਰਮੇਸ਼ਰ ਨੂੰ ਜਾਣ ਦਾ ਰਸਤਾ ਕੀਰਤਨ ਹੈ। ਕੀਰਤਨ ਹਰੀ ਦਾ ਜਸ ਹੈ। ਦੋ ਬੰਦੇ ਗਾਉਂਦੇ ਹਨ। ਇਕ ਤਾਂ ਉਹ ਹਨ ਜੋ ਪੈਸੇ ਲੈ ਕੇ ਗਾਉਂਦੇ ਹਨ ਉਸ ਨੂੰ ਤਾਂ ਤੁਸੀਂ ਬਿਲਕੁਲ ਛਡ ਦਿਓ ਕਿ ਇਹ ਤਾਂ ਐਵੇਂ ਹੀ ਹੈ, ਹੀਰਿਆਂ ਨੂੰ ਕੌਡੀਆਂ ਦੇ ਭਾਅ ਵੇਚ ਰਿਹਾ ਹੈ।

ਅਸਲੀ ਤਾਂ ਉਹ ਗਾਉਂਦਾ ਹੈ ਜਿਹੜਾ ਹਿਰਦੇ ਵਿਚੋਂ ਗਾਉਂਦਾ ਹੈ। ਗਾਉਣਾ ਆਦਮੀ ਦੇ ਜੀਉਂਦੇ ਹੋਣ ਦੀ ਨਿਸ਼ਾਨੀ ਹੈ। ਬੁਝਿਆ ਹੋਇਆ ਬੰਦਾ ਨਹੀਂ ਗਾਇਆ ਕਰਦਾ। ਜਪੁਜੀ ਸਾਹਿਬ ਵਿਚ ਇਕ ਸਵਾਲ ਕੀਤਾ ਗਿਆ ਹੈ –

***ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥***
***ਪੰਨਾ – 6***

ਦੋ ਸਵਾਲ ਕੀਤੇ ਗਏ ਹਨ। ਉਹ ਕਿਹੋ ਜਿਹਾ ਦਰ ਹੈ, ਕਿਹੋ ਜਿਹਾ ਘਰ ਹੈ। ਜਿਥੇ ਬੈਠ ਕੇ ਤੂੰ ਸਾਰਿਆਂ ਨੂੰ ਸੰਭਾਲਦਾ ਹੈਂ? ਸਾਨੂੰ ਬਹੁਤੇ ਸ਼ਸ਼ੋਪੰਜ ਵਿਚ ਨਹੀਂ ਰਹਿਣ

ਦਿਤਾ ਕਿ ਹੁਣ ਮਹਾਰਾਜ ਕੀ ਕਹਿਣਗੇ? ਉਸਦੇ ਨਾਲ ਹੀ ਨਾਲ ਮਹਾਰਾਜ ਨੇ ਸ਼ੁਰੂ ਕਰ ਦਿਤਾ -

***ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥***

***ਪੰਨਾ - 6***

ਸੋਝੀ ਦੇ ਦਿਤੀ ਕਿ ਉਸ ਦਰ ਦੀ ਡਿਉੜੀ ਦੇ ਅਗੇ ਕੀਰਤਨ ਹੋ ਰਿਹਾ ਹੈ ਅਤੇ ਉਹ ਕੀਰਤਨ ਪਉਣ ਵੀ ਕਰ ਰਹੀ ਹੈ, ਪਾਣੀ ਵੀ ਕਰ ਰਿਹਾ ਹੈ, ਬਸੰਤਰ ਵੀ ਕਰ ਰਿਹਾ ਹੈ, ਦੇਵਤੇ ਈਸ਼ਵਰ, ਬ੍ਰਹਮਾ, ਇੰਦਰ, ਚਿਤਰਗੁਪਤ, ਖੰਡ ਬ੍ਰਹਿਮੰਡ ਸਾਰੇ ਕੀਰਤਨ ਕਰ ਰਹੇ ਹਨ। ਉਹ ਰਸਤਾ ਕੀਰਤਨ ਵਿਚੋਂ ਹੋ ਕੇ ਜਾਂਦਾ ਹੈ। ਜੇ ਤਾਂ ਹਿਰਦੇ ਵਿਚ ਹਰੀ ਦਾ ਜਸ ਪ੍ਰਗਟ ਹੋ ਗਿਆ, ਫੇਰ ਤਾਂ ਉਸ ਰਸਤੇ ਤੇ ਚਲ ਪਿਆ। ਮਹਾਰਾਜ ਨਾਲ ਦੀ ਨਾਲ ਕਹਿੰਦੇ ਹਨ ਕਿ ਗਾਉਂਦੇ ਓਹੀ ਹਨ ਜਿਹੜੇ ਤੈਨੂੰ ਭਾਅ ਜਾਣ, ਬਾਕੀ ਨਹੀਂ ਗਾਉਂਦੇ, ਬਾਕੀ ਤਾਂ ਮੁਰਝਾਈ ਹੋਈ ਦੁਨੀਆਂ ਹੈ। ਜਦੋਂ ਆਦਮੀ ਦੇ ਅੰਦਰੋਂ ਗਾਉਣਾ ਤੇ ਨਚਣਾ ਨਿਕਲ ਜਾਵੇ ਤਾਂ ਸਮਝੋ ਕਿ ਇਹ ਬੰਦਾ ਮਰ ਗਿਆ। ਜਦੋਂ ਬੰਦੇ ਦੇ ਅੰਦਰ ਗੰਭੀਰਤਾ ਆ ਜਾਵੇ ਤਾਂ ਸਮਝ ਲਓ ਕਿ ਇਹ ਬੰਦੇ ਦੇ ਅੰਦਰ ਰਸ ਖਤਮ ਹੋ ਗਿਆ। ਇਸਦੇ ਅੰਦਰ ਹੁਣ ਕੋਈ ਐਸੀ ਚੀਜ਼ ਨਹੀਂ ਰਹੀ ਜਿਹੜੀ ਜ਼ਿੰਦਗੀ ਦੇ ਅਸਤਿੱਤਵ ਨਾਲ ਮੇਲ ਖਾਵੇ। ਉਹ ਤਾਂ ਸੱਤ ਚਿਤ ਅਨੰਦ ਹੈ, ਸੱਤ ਹੈ, ਚੇਤਨ ਹੈ, ਅਨੰਦ ਹੈ। ਅਨੰਦ ਜਦੋਂ ਆਉਂਦਾ ਹੈ, ਸਾਨੂੰ ਸਾਰਿਆਂ ਨੂੰ ਪਤਾ ਹੈ ਜਦੋਂ ਬੱਦਲ ਗਰਜੇ, ਧੁੱਪ ਪੈਂਦੀ ਹੋਵੇ, ਠੰਡੀ ਹਵਾ ਆ ਜਾਵੇ, ਬੱਦਲ ਆ ਜਾਣ, ਪਸ਼ੂ ਕੀ ਕਰਨਗੇ? ਪੂਛਾਂ ਚੱਕ ਕੇ ਦੌੜ ਲੈਣਗੇ ਕਿਉਂਕਿ ਉਹਨਾਂ ਦੇ ਅੰਦਰ ਅਨੰਦ ਆ ਗਿਆ। ਉਹਨਾਂ ਨੇ ਸਾਨੂੰ ਨਹੀਂ ਦਿਖਾਉਣ ਵਾਸਤੇ ਨਚਣਾ ਟਪਣਾ ਸ਼ੁਰੂ ਕੀਤਾ, ਉਹਨਾਂ ਦੇ ਅੰਦਰ ਅਨੰਦ ਆ ਗਿਆ। ਰਾਤ ਤੋਂ ਬਾਅਦ ਸਵੇਰੇ ਪਰਿੰਦੇ ਚਹਿਚਹਾਣ ਲਗ ਜਾਂਦੇ ਹਨ ਕਿਉਂਕਿ ਉਹਨਾਂ ਦੇ ਅੰਦਰ ਸਵੇਰ ਹੋਣ ਦੀ ਖੁਸ਼ੀ ਹੁੰਦੀ ਹੈ। ਜਾਨਵਰਾਂ ਦਾ ਥਕੇਵਾਂ ਉਤਰ ਗਿਆ ਹੁੰਦਾ ਹੈ। ਅਗਲੇ ਦਿਨ ਦਾ ਫੇਰ ਉਹਨਾਂ ਨੂੰ ਕੋਈ ਪਤਾ ਨਹੀਂ ਹੈ। ਅੰਬਾਂ ਦਾ ਸੀਜ਼ਨ ਆ ਜਾਂਦਾ ਹੈ ਤਾਂ ਕੋਇਲ ਬੋਲਦੀ ਹੈ ਕਿਉਂਕਿ ਮੌਸਮ ਨੇ ਉਸ ਦੇ ਚਿਤ ਅੰਦਰ ਬੜਾ ਅਨੰਦ ਲੈ ਆਂਦਾ। ਫੇਰ ਬੱਦਲ ਆ ਗਏ -

***ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।***

***ਭਾਈ ਗੁਰਦਾਸ ਜੀ ਦੀ ਵਾਰ 27/4***

ਮੋਰ ਬਦਲਾਂ ਨੂੰ ਦੇਖ ਕੇ ਪੈਲਾਂ ਪਾਉਂਦੇ ਹਨ। ਸੋ ਸਾਧ ਸੰਗਤ ਜੀ! ਇਹ ਜਿੰਦਗੀ ਦੀ ਨਿਸ਼ਾਨੀ ਹੁੰਦੀ ਹੈ। ਚਿੰਤਾ ਜਿੰਦਗੀ ਹੀ ਹਾਰ ਹੁੰਦੀ ਹੈ। ਮੱਥੇ ਤੇ ਤਿਊੜੀਆਂ ਹੁੰਦੀਆਂ ਹਨ, ਕਿਸੇ ਨਾਲ ਬੋਲਣਾ ਪਸੰਦ ਨਹੀਂ ਕਰੇਗਾ। ਗੰਭੀਰਤਾ, ਅਭਿਮਾਨ ਦੀ ਨਿਸ਼ਾਨੀ ਹੁੰਦੀ ਹੈ, 'ਮੈਂ' ਦੀ ਨਿਸ਼ਾਨੀ ਹੁੰਦੀ ਹੈ ਕਿ ਮੈਂ ਕੁਝ ਬਣ ਗਿਆ। ਉਹ ਬੰਦਾ ਕਿਸੇ ਨਾਲ ਗਲ ਨਹੀਂ ਕਰੇਗਾ। ਆਪਣੇ ਆਪ ਨੂੰ ਖਿਚ ਕੇ ਰਖੇਗਾ। ਉਥੇ ਹੀ ਭੁਲੇਖਾ ਪੈ ਜਾਂਦਾ ਹੈ। ਅਸੀਂ ਤਾਂ ਸੋਚਦੇ ਹਾਂ ਕਿ ਉਹ ਬਹੁਤ ਵੱਡਾ ਸੰਤ ਹੈ, ਕਿਸੇ ਨਾਲ ਬੋਲਦਾ ਨਹੀਂ, ਕੋਈ ਬਚਨ ਨਹੀਂ ਕਰਦਾ। ਸੋ ਇਹ ਭੁਲੇਖੇ ਮਹਾਰਾਜ ਨੇ ਨਹੀਂ ਰਹਿਣ ਦਿੱਤੇ। ਮਹਾਰਾਜ ਤਾਂ ਕਹਿੰਦੇ ਹਨ ਕਿ ਤੇਰੇ ਦਰ ਤੇ ਜਾਣ ਵਾਲੇ ਤਾਂ ਗਾਉਂਦੇ ਹਨ, ਉਹ ਤੈਨੂੰ ਭਾਉਂਦੇ ਹਨ ਤਾਂ ਗਾਉਂਦੇ ਹਨ। ਸੋ ਕੀਰਤਨ ਨੂੰ ਪ੍ਰਧਾਨਤਾ ਦਿੱਤੀ ਹੈ।

***ਕਲਜੁਗ ਮਹਿ ਕੀਰਤਨ ਪਰਧਾਨਾ॥ ਪੰਨਾ - 1075***

ਨਾਲ ਇਹ ਵੀ ਕਹਿ ਦਿਤਾ ਕਿ -

***ਗੁਰਮੁਖਿ ਜਪੀਐ ਲਾਇ ਧਿਆਨਾ॥ ਪੰਨਾ - 1075***

ਉਸਦਾ ਫਲ ਕੀ ਹੋਏਗਾ?

***ਆਪਿ ਤਰੈ ਸਗਲੇ ਕੁਲ ਤਾਰੇ***
***ਹਰਿ ਦਰਗਹ ਪਤਿ ਸਿਉ ਜਾਇਦਾ॥ ਪੰਨਾ - 1075***

ਜਿਹੜਾ ਹਰੀ ਦਾ ਜਸ ਗਾਉਂਦਾ ਹੈ ਉਹ ਇਜ਼ਤ ਨਾਲ ਜਾਏਗਾ। ਜਿਹੜਾ ਸੰਗਤ ਵਿਚ ਆ ਕੇ ਬੋਲਦਾ ਹੀ ਨਹੀਂ, ਮੂੰਹ ਮਿਚਿਆ ਹੋਇਆ ਹੈ, ਤਾਂ ਤੇ ਤੂੰ ਭਾਈ ਫਿਕਰ ਕਰ ਆਪਣਾ। ਉਤੋਂ ਤਾਂ ਖੁਸ਼ੀਆਂ ਦੀ ਵਰਸ਼ਾ ਹੋ ਰਹੀ ਹੈ, ਤੂੰ ਆਪਣਾ ਮੂੰਹ ਕਿਉਂ ਮੀਚ ਲਿਆ? ਜਦੋਂ ਕੀਰਤਨ ਦਾ ਸਮਾਗਮ ਰਚਿਆ ਹੋਇਆ ਹੈ ਤੂੰ ਵੀ ਪੂਰੇ ਜ਼ੋਰ ਨਾਲ ਬੋਲ, ਤੂੰ ਜਿੰਨਾ ਜੋਰ ਨਾਲ ਬੋਲੇਗਾ, ਉਨਾਂ ਹੀ ਤੇਰੇ ਅੰਦਰ ਪ੍ਰਕਾਸ਼ ਆਏਗਾ। ਉਹ ਧੁਨੀ ਆਏਗੀ, ਉਹ ਧੁਨੀ ਜਾਗੇਗੀ ਜੋ ਪ੍ਰਮੇਸ਼ਰ ਦਾ ਨਾਮ ਹੈ ਜਿਸ ਨੂੰ ਅਨਹਦ ਨਾਦ ਕਹਿੰਦੇ ਹਨ। ਜੇ ਤੂੰ ਨਾਂ ਬੋਲਿਆ, ਜੇ ਤੂੰ ਨਾ ਗਾਇਆ, ਫੇਰ ਤੇਰੇ ਅੰਦਰ ਨਹੀਂ ਆਉਣਾ ਕਿਉਂਕਿ ਤੇਰੇ ਅੰਦਰ ਕੋਈ ਕਮਜ਼ੋਰੀ ਪੈ ਗਈ, ਕੋਈ ਬਿਮਾਰੀ ਹੈ।

ਜੋ ਕੀਰਤਨ ਵਿਚ ਆ ਕੇ ਹਰੀ ਦਾ ਜਸ ਗਾਉਂਦੇ ਹਨ ਤੇ ਫਲ ਕਿੰਨਾ ਹੁੰਦਾ ਹੈ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥***

***ਪੰਨਾ - 546***

ਜਦੋਂ ਹਿਰਦੇ ਤੋਂ ਗਾਏਂਗਾ ਫਿਰ ਅੰਦਰ (viberation) ਝਰਨਾਹਟ ਹੋਏਗੀ, ਫੇਰ ਨਾਮ ਚਲ ਪਵੇਗਾ। ਨਾਮ ਇਸ ਤਰ੍ਹਾਂ ਨਹੀਂ ਚਲਦਾ ਕਿ ਅੰਦਰੋਂ ਖਿਝੇ ਰਹੋ - ਖਿਝਿਆਂ ਬੰਦਿਆਂ ਦੇ ਅੰਦਰ ਨਾਮ ਨਹੀਂ ਚਲਦਾ, ਈਰਖਾ ਕਰਨ ਵਾਲਿਆਂ ਦੇ ਮਨ ਅੰਦਰ ਕਦੀ ਨਾਮ ਦਾ ਵਾਸਾ ਨਹੀਂ ਹੋ ਸਕਦਾ, ਉਸਦਾ ਭਲਾ ਨਹੀਂ ਹੋ ਸਕਦਾ।

***ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਕਾ ਕਦੇ ਨ ਹੋਵੀ ਭਲਾ॥***

***ਪੰਨਾ - 308***

ਭਲਾ ਕੀ ਹੋਣਾ ਹੈ ਉਹਦੇ ਅੰਦਰ ਤਾਂ ਈਰਖਾ ਭਰੀ ਹੋਈ ਹੈ। ਗੁਆਂਢੀ ਦੀ ਫਸਲ ਕਿਉਂ ਚੰਗੀ ਹੋ ਗਈ, ਉਸਦਾ ਮੁੰਡਾ ਕਿਉਂ ਵਿਆਹਿਆ ਗਿਆ, ਇਹਦਾ ਕਾਰਜ ਕਿਉਂ ਸਹੀ ਹੋ ਗਿਆ। ਬੁਰਾ ਚਿਤਵਦੇ ਰਹਿਣਾ। ਮਹਾਰਾਜ ਕਹਿੰਦੇ, ਕਿਉਂ ਬੁਰਾ ਚਿਤਵਦਾ ਰਹਿੰਦਾ ਹੈਂ। ਐਵੇਂ ਦੁਖੀ ਹੋ ਜਾਏਂਗਾ। ਮਹਾਰਾਜ ਕਹਿੰਦੇ -

*ਪਰ ਕਾ ਬੁਰਾ ਨਾ ਰਾਖਹੁ ਚੀਤ॥*
*ਤੁਮ ਕਉ ਦੁਖੁ ਨਹੀ ਭਾਈ ਮੀਤ॥ ਪੰਨਾ - 386*

ਸੋ ਜ਼ਿੰਦਗੀ ਦੇ ਅੰਦਰ ਖੇੜਾ ਲਿਆਏਗਾ, ਪਿਆਰ ਵਧਦਾ ਚਲਾ ਜਾਏਗਾ। ਪਿਆਰ ਕੋਈ ਐਸੀ ਚੀਜ਼ ਨਹੀਂ ਹੈ, ਪਿਆਰ ਜਦੋਂ ਪ੍ਰਗਟ ਹੁੰਦਾ ਹੈ, ਉਹ ਸਭ ਚੀਜ਼ਾਂ ਨੂੰ ਪਿਆਰ ਕਰਦਾ ਹੈ। ਪੰਛੀਆਂ ਨੂੰ ਵੀ ਪਿਆਰ ਕਰਦਾ ਹੈ, ਫਸਲਾਂ ਨੂੰ, ਫੁੱਲਾਂ ਤੇ ਦਰਖਤਾਂ ਨੂੰ ਵੀ ਪਿਆਰ ਕਰਦਾ ਹੈ ਕਿਉਂਕਿ ਉਹਦੇ ਅੰਦਰ ਪਿਆਰ ਦੀਆਂ ਲਹਿਰਾਂ ਉਠਦੀਆਂ ਹਨ। ਬੰਦਿਆਂ ਨੂੰ ਵੀ ਪਿਆਰ ਕਰਦਾ ਹੈ, ਪਸ਼ੂਆਂ ਨੂੰ ਵੀ ਪਿਆਰ ਕਰਦਾ ਹੈ। ਉਹ ਸੋਚਦਾ ਹੈ ਕਿ ਜੇ ਮੇਰੇ ਸਰੀਰ ਨਾਲ ਕਿਸੇ ਦਾ ਭਲਾ ਹੋ ਸਕਦਾ ਹੋਵੇ ਤਾਂ ਚੰਗਾ ਹੈ। ਉਸ ਦੇ ਹਿਰਦੇ ਵਿਚ ਐਸੀ ਗੱਲ ਆਉਂਦੀ ਹੈ ਕਿਉਂਕਿ ਪਿਆਰ ਦਾ ਹੀ ਜਜ਼ਬਾ ਹੈ ਜਿਹੜਾ ਉਸ ਨੂੰ ਲਈ ਫਿਰਦਾ ਹੈ। ਮਹਾਰਾਜ ਕਹਿੰਦੇ ਇਹ ਤਾਂ ਬਹੁਤ ਚੰਗਾ ਹੈ -

*ਸਾਚੁ ਕਹੌਂ ਸੁਨ ਲੇਹੁ ਸਭੈ*
*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥*
*ਤ੍ਵਪ੍ਰਸਾਦਿ ਸ੍ਵਯੇ*

ਸੋ ਪਿਆਰ ਵੱਡੀ ਚੀਜ਼ ਹੈ, ਜੇਕਰ ਹਿਰਦੇ ਵਿਚ ਪਿਆਰ ਆ ਜਾਵੇ ਤਾਂ ਡੁਲ੍ਹ ਡੁਲ੍ਹ ਪੈਂਦਾ ਹੈ, ਸਾਰੇ ਉਸ ਨੂੰ ਆਪਣਾ ਸਮਝਣਗੇ, ਉਹ ਸਾਰਿਆਂ ਨੂੰ ਆਪਣਾ ਸਮਝੇਗਾ।

ਜਿਸ ਤਰ੍ਹਾਂ ਛੋਟੇ ਛੋਟੇ ਮੋੜ ਹੁੰਦੇ ਹਨ, ਜੇ ਗਲਤ ਮੋੜ ਕੱਟ ਲਿਆ ਤਾਂ ਐਕਸੀਡੈਂਟ ਹੋ ਜਾਂਦੇ ਹਨ। ਜੇ ਸਹੀ ਮੋੜ ਕਟ ਲਿਆ ਤਾਂ ਅਸੀਂ ਮੰਜ਼ਲੇ ਮਕਸੂਦ ਤੇ ਪਹੁੰਚ ਜਾਂਦੇ ਹਾਂ। ਸੋ ਇਸ ਕਰਕੇ ਜਦੋਂ ਹਰੀ ਦਾ ਜਸ ਗਾਉਣਾ ਹੈ, ਖੁਲ੍ਹ ਕੇ ਗਾਇਆ ਕਰੋ - ਪੂਰੇ ਜ਼ੋਰ ਨਾਲ, ਚੁਪ ਨਾ ਕਰਿਆ ਕਰੋ, ਚੁਪ ਕੀਤਿਆਂ ਕੁਝ ਬਣਦਾ ਨਹੀਂ, ਕੋਈ ਫਲ ਵੀ ਪ੍ਰਾਪਤ ਨਹੀਂ ਹੁੰਦਾ। ਜਿਹੜਾ ਪਰਮੇਸ਼ਰ ਵਾਸਤੇ ਗਾਉਂਦਾ ਹੈ ਉਹ ਬਹੁਤ ਚੰਗਾ ਹੈ ਕਿਉਂਕਿ ਪਰਮੇਸ਼ਰ ਗਾਉਣ ਵਿਚ ਹੈ, ਪਰ ਉਸ ਵਿਚ ਹੈ ਜਿਹੜਾ ਹਿਰਦੇ ਤੋਂ ਗਾਉਂਦਾ ਹੈ। ਜਿਹੜਾ ਸਾਜ਼ ਹੀ ਵਜਾਈ ਜਾਂਦਾ ਹੈ, ਮਹਾਰਾਜ ਕਹਿੰਦੇ ਉਹਦੇ ਨਾਲ ਨਹੀਂ ਭਿਜਣਾ ਕਿਉਂਕਿ ਗਾਉਣ ਦੀ ਤੈਨੂੰ ਜਾਚ ਨਹੀਂ ਆਈ, ਕੀਰਤਨ ਕਰਨ ਦੀ ਤੈਨੂੰ ਜਾਚ ਨਹੀਂ ਆਈ। ਤੂੰ ਹਿਰਦੇ ਤੋਂ ਕੀਰਤਨ ਕਰ। ਜਿਹੜਾ ਦੂਜਾ ਕੀਰਤਨ ਕਰਦੇ ਹਨ, ਸਰੋਤਿਆਂ ਕੋਲੋਂ ਪ੍ਰਸੰਸਾ ਕਰਾਉਣ ਵਾਸਤੇ ਹੈ। ਪਰ ਉਹ ਰੱਬ ਦੇ ਘਰ ਵਿਚ ਨਹੀਂ ਪਹੁੰਚਦਾ ਕਿਉਂਕਿ ਰੱਬ ਨਾਲ ਉਹਦੀ ਸੁਰਤ ਜੁੜੀ ਨਹੀਂ। ਸੋ ਓਧਰ ਨੂੰ ਚੱਲਿਆ ਨਹੀਂ ਹੈ। ਜਦੋਂ ਏਥੇ ਵੀ ਕੀਰਤਨ ਵਿਚ ਬੈਠਦੇ ਹੋ, ਪੂਰੀ ਹਾਜ਼ਰੀ ਨਾਲ ਕੀਰਤਨ ਵਿਚ ਬੋਲਿਆ ਕਰੋ।

ਅੰਦਰ ਵੀ ਜੋ ਹਰ ਵਕਤ ਕੀਰਤਨ ਹੁੰਦਾ ਹੈ, ਉਸ ਨੂੰ ਸੁਣਨ ਦਾ ਵੀ ਯਤਨ ਕਰੋ। ਕੀਰਤਨ ਦੇ ਅੰਦਰ ਪਤਾ ਨਹੀਂ ਕਿਹੜੇ ਗੈਬੀ ਸਾਜ਼ ਹਨ, ਉਥੇ ਐਸਾ ਨਾਦ ਹੈ, ਜਦੋਂ ਆ ਗਿਆ, ਆਦਮੀ ਅੰਦਰ ਡੂੰਘਾ ਹੀ ਡੂੰਘਾ ਚਲਿਆ ਜਾਂਦਾ ਹੈ। ਉਹ ਰਸਤਾ ਪਰਮੇਸ਼ਰ ਦਾ ਹੈ -

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*
*ਪੰਨਾ - 5*

ਉਸੇ ਨੂੰ ਰਾਹ ਜਾਂਦਾ ਹੈ। ਜਾਣਾ ਕੀਰਤਨ ਦੇ ਨਾਲ ਹੈ, ਕੀਰਤਨ ਤੋਂ ਬਿਨਾਂ ਨਹੀਂ ਜਾ ਸਕਦਾ। ਨਾਂ ਤਾਂ ਉਥੇ ਗਿਆਨ ਜਾਂਦਾ ਹੈ, ਨਾ ਤਰਕ ਜਾਂਦੀ ਹੈ ਉਥੇ ਤਾਂ ਕੇਵਲ ਹਰੀ ਦਾ ਜਸ ਗਾਇਆ ਜਾਂਦਾ ਹੈ, ਜੱਸ ਤਾਂ ਵਾਹਿਗੁਰੂ ਜੀ ਨੇ ਸਭ ਨੂੰ ਦਿੱਤਾ ਹੋਇਆ ਹੈ। ਕੋਈ ਲੁਕ ਕੇ ਗਾਉਂਦਾ ਹੈ, ਬਾਥਰੂਮਾਂ ਵਿਚ ਵੜ ਕੇ ਗਾਉਂਦੇ ਹਨ। ਲੋਕ ਉਹਨਾਂ ਨੂੰ ਬਾਥਰੂਮ ਸਿੰਗਰ ਕਹਿਣ ਲੱਗ ਜਾਂਦੇ ਹਨ। ਕੋਈ ਖੇਤਾਂ ਵਿਚ ਗਾਉਂਦਾ ਹੈ। ਉਹੀ ਗਾਉਣਾ ਜੇ ਪਰਮੇਸ਼ਰ ਵੱਲ ਨੂੰ ਸੇਧ ਕਰ ਦੇਵੇ ਤਾਂ ਉਹ ਧੁਨੀ ਸੁਣਨ ਲਗ ਜਾਂਦੀ ਹੈ ਜੋ ਰੱਬ ਦੇ ਦੁਆਰ ਤੋਂ ਆ ਰਹੀ ਹੈ। ਜੋ ਪਰਮੇਸ਼ਰ ਦੇ ਦੁਆਰ ਤੇ ਗਾਉਣਾ ਹੋ ਰਿਹਾ ਹੈ ਉਥੇ ਸਭ ਭਗਤ ਗਾਉਂਦੇ ਹਨ। ਮਹਾਰਾਜ ਨੇ 'ਸੋ ਦਰ' ਦੀ ਪਉੜੀ ਤੇ ਗਿਣੇ ਹਨ ਕਿ ਕਿੰਨੇ ਗਾ ਰਹੇ ਹਨ। ਸੋ ਆਪਣੇ ਅੰਦਰ ਹਰੀ ਦਾ ਜੱਸ ਲਿਆਓ। ਉਸ ਜੱਸ ਨੂੰ ਲਿਆ ਕੇ ਮਿਹਨਤ ਕਰੋ ਅਤੇ ਅੰਦਰਲੀ ਧੁਨੀ ਸੁਣੋ ਜਿਸ ਨੂੰ ਨਾਮ ਦੀ ਧੁਨ ਕਹਿੰਦੇ ਹਨ।

*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ ਪੰਨਾ - 943*

ਸੁਰਤ ਨੂੰ ਜਗਾਓ ਜੋ ਸੁਤੀ ਪਈ ਹੈ।

*ਭੋਲਿਆ ਹਉਮੈ ਸੁਰਤਿ ਵਿਸਾਰਿ॥ ਪੰਨਾ - 1168*

ਕਹਿੰਦਾ ਜੀ! ਮੇਰੀ ਸੁਰਤ ਤਾਂ ਠੀਕ ਹੈ। ਕਹਿੰਦੇ ਭੋਲਿਆ! ਤੂੰ ਤਾਂ ਮਾਇਆ ਦੀ ਸੁਰਤ ਵਿਚ ਹੈਂ, ਤੈਨੂੰ ਬ੍ਰਹਮ ਦੀ ਸੁਰਤ ਨਹੀਂ ਆਈ, ਸ਼ਬਦ ਦੀ ਸੁਰਤ ਨਹੀਂ ਆਈ। ਸਾਡਾ ਮਾਰਗ ਸ਼ਬਦ ਸੁਰਤ ਦਾ ਹੈ।

*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੈ॥*
*ਪੰਨਾ - 938*

ਕਹਿੰਦੇ ਸੁਰਤ ਨੂੰ ਸ਼ਬਦ ਨਾਲ ਲਾ ਕੇ, ਜਿਸ ਤਰ੍ਹਾਂ ਮੁਰਗਾਬੀ ਖੰਭਾਂ ਨੂੰ ਨਹੀਂ ਭਿੱਜਣ ਦੇਂਦੀ, ਐਸ ਤਰ੍ਹਾਂ ਤੁਸੀਂ ਮਾਇਆ ਵਿਚ ਰਹਿੰਦੇ ਹੋਏ ਜੇ ਸ਼ਬਦ ਅੰਦਰ ਆ ਗਿਆ ਤਾਂ ਤੁਸੀਂ ਲੰਘ ਜਾਓਗੇ, ਕੋਈ ਸੰਸਾਰ ਵਿਚ ਰੋਕਣ ਵਾਲਾ ਨਹੀਂ ਹੈ। ਪਰ ਉਦੋਂ ਤਕ ਸ਼ਬਦ ਪ੍ਰਗਟ ਨਹੀਂ ਹੁੰਦਾ ਜਦੋਂ ਤਕ ਤੂੰ ਨਿੰਦਿਆ ਕਰਦਾ ਹੈਂ, ਚੁਗਲੀ ਕਰਦਾ ਹੈਂ, ਈਰਖਾ ਕਰਦਾ ਹੈਂ, ਝੂਠ ਬੋਲਦਾ ਹੈਂ, ਕਪਟ ਕਰਦਾ ਹੈਂ। ਰੁਚੀ ਮਾਇਆ ਵਿਚ ਰਹਿੰਦੀ ਹੈ, ਵਧਣ ਦੀ ਰੁਚੀ ਹੈ, ਉਹ ਅੰਦਰੋਂ ਸ਼ਬਦ ਨਹੀਂ ਜਾਗੇਗਾ ਕਿਉਂਕਿ ਤੇਰੀ ਰੁਚੀ ਮਾਇਆ ਦੀ ਹੈ, ਤੂੰ ਕਿਉਂ ਭੋਲਾ ਬਣਿਆ ਹੋਇਆ ਹੈਂ? ਮਹਾਰਾਜ ਤਾਂ ਕਹਿੰਦੇ ਹਨ -

*ਭੋਲਿਆ ਹਉਮੈ ਸੁਰਤਿ ਵਿਸਾਰਿ॥ ਪੰਨਾ - 1168*

ਮਾਇਆ ਦੀ ਸੁਰਤ ਛਡ ਦੇ ਤੇ ਬ੍ਰਹਮ ਦੀ ਸੁਰਤ

ਵਿਚ ਆ ਜਾ, ਗੁਰੂ ਦੀ ਸੁਰਤ ਵਿਚ ਆ ਜਾ, ਗੁਰੂ ਗ੍ਰੰਥ ਸਾਹਿਬ ਨੂੰ ਇਸ ਤਰ੍ਹਾਂ ਮੰਨ ਕਿ ਇਹ ਵਾਹਿਗੁਰੂ ਜੀ ਹਨ ਕਿਉਂਕਿ ਪ੍ਰਤੀਕ ਪੂਜਾ ਹੈ ਇਹ। ਪ੍ਰਤੀਕ ਪੂਜਾ ਉਹ ਹੁੰਦੀ ਹੈ ਕਿ ਗੁਰੂ ਸਾਹਮਣੇ ਹੈ, ਫਿਰ ਉਸ ਨੂੰ ਪ੍ਰਮੇਸ਼ਰ ਕਰਕੇ ਮੰਨਣਾ ਹੈ –

***ਗੁਰੁ ਪਰਮੇਸਰੁ ਏਕੋ ਜਾਣੁ॥ ਪੰਨਾ – 938***

ਦੋ ਨਾ ਮੰਨ, ਗੁਰੂ ਨੂੰ ਹੀ ਪਰਮੇਸ਼ਰ ਮੰਨ। ਚਾਹੇ ਗੁਰੂ ਦੇਹ ਵਾਲਾ ਹੈ, ਚਾਹੇ ਨਹੀਂ ਦੇਹ ਵਾਲਾ, ਏਸ 'ਪ੍ਰਤੀਕ' ਨੇ ਪਹੁੰਚਾਉਣਾ ਹੈ। ਜੇਕਰ ਅਸੀਂ ਖੜ੍ਹ ਗਏ; ਮੰਦਰ ਵਿਚ ਮੂਰਤੀ ਬਣਾਈ ਹੋਈ ਹੈ। ਜੇ ਤਾਂ ਅਸੀਂ ਮੂਰਤੀ ਕੋਲ ਖਲੋ ਗਏ, ਪਰਮੇਸ਼ਰ ਦਾ ਪ੍ਰਤੀਕ ਜਾਣ ਕੇ ਅੱਗੇ ਵਧੇ ਕਿ ਇਹਦੇ ਪਿਛਲੇ ਪਾਸੇ, ਇਸਦੇ ਪਿਛੋਕੜ ਵਿਚ ਵਾਹਿਗੁਰੂ ਹੈ, ਫੇਰ ਅਸੀਂ ਲੰਘ ਜਾਵਾਂਗੇ; ਮੂਰਤੀ ਤੇ ਨਹੀਂ ਖਲੋਣਾ।

ਗੁਰੂ ਗ੍ਰੰਥ ਸਾਹਿਬ ਮੂਰਤੀ ਨਹੀਂ ਹੈ, ਇਹ ਗਿਆਨ ਹੈ। ਤੁਸੀਂ ਗੁਰੂ ਨਾਨਕ ਸਾਹਿਬ ਨੂੰ ਸਮਝੋ। ਗੁਰੂ ਨਾਨਕ ਬੋਲਣਾ ਸ਼ੁਰੂ ਕਰ ਦੇਣਗੇ। ਕਿਤਨਾ ਅਨੰਦ ਹੈ, ਮੂਰਤੀ ਤਾਂ ਬੋਲਦੀ ਨਹੀਂ ਪਰ ਗੁਰੂ ਗ੍ਰੰਥ ਸਾਹਿਬ ਜੀ ਬੋਲਦੇ ਹਨ। ਸੋ ਜਦੋਂ ਅਸੀਂ ਗੁਰੂ ਜੀ ਨੂੰ ਪਰਮੇਸ਼ਰ ਸਮਝ ਕੇ ਚਲਾਂਗੇ ਤਾਂ ਸਾਡਾ ਜੀਵਨ ਬਦਲਣਾ ਸ਼ੁਰੂ ਹੋ ਜਾਏਗਾ। ਜਿੰਨੀਆਂ ਮਾੜੀਆਂ ਚੀਜ਼ਾਂ ਹਨ ਇਹ ਸਾਡੇ ਜੀਵਨ ਵਿਚੋਂ ਨਿਕਲ ਜਾਣਗੀਆਂ। ਫਿਰ ਸੰਤਾਂ ਦੀ ਸੰਗਤ ਕਰ। ਸੰਤਾਂ ਦੀ ਸੰਗਤ ਕਰਨ ਨੂੰ, ਤਾਂ ਕਹਿੰਦੇ ਹਨ ਕਿ ਉਹਨਾਂ ਨੂੰ ਪਰਮੇਸ਼ਰ ਭੁਲਦਾ ਨਹੀਂ ਕਿਉਂਕਿ ਉਹਨਾਂ ਦੀ ਸੁਰਤ ਨਾਦ ਵਿਚ ਰਹਿੰਦੀ ਹੈ। ਉਹ ਇਕ ਸਕਿੰਟ ਵਾਸਤੇ ਵੀ ਨਾ ਸੁਤੇ ਨਾ ਜਾਗਦੇ ਕਦੇ ਨਹੀਂ ਭੁਲਦੇ। ਜਿਸ ਨੂੰ ਪਰਮੇਸ਼ਰ ਨਾ ਭੁਲੇ, ਉਹ ਸੰਤ ਹੈ, ਭਾਵੇਂ ਖੇਤੀ ਕਰਦਾ ਹੈ, ਭਾਵੇਂ ਦੁਕਾਨ ਕਰਦਾ ਹੈ, ਚਾਹੇ ਉਹ ਟਰੱਕ ਚਲਾਉਂਦਾ ਹੈ, ਚਾਹੇ ਉਹ ਫੌਜ ਵਿਚ ਹੈ, ਚਾਹੇ ਉਹ ਕਿਸੇ ਡੇਰੇ ਵਿਚ ਬੈਠਾ ਹੈ; ਸ਼ਰਤ ਇਹ ਹੈ ਕਿ ਉਹ ਕਦੇ ਵੀ ਭੁਲੇ ਨਾ। ਸੋ ਜਦੋਂ ਅਸੀਂ ਜਾਗੇ ਹੋਏ ਦੀ ਸੰਗਤ ਕਰਾਂਗੇ ਤਾਂ ਸਾਨੂੰ ਵੀ ਜਾਗ ਆ ਜਾਵੇਗੀ। ਜਾਗਿਆਂ ਦੀ ਸੰਗਤ ਵਾਲੇ ਜਗਾ ਦੇਣਗੇ, ਸੁਤਿਆਂ ਦੀ ਸੰਗਤ ਵਾਲੇ ਸੁਆ ਦੇਣਗੇ। ਜੇ ਅੰਨਾ ਹੈ –

***ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥***
***ਪੰਨਾ – 767***

ਸਾਧ ਸੰਗਤ ਜੀ! ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੀ ਗੱਲ ਨਾ ਸੁਣੋ ਬਿਲਕੁਲ ਵੀ, ਜੇ ਸੁਣੋਗੇ ਤਾਂ ਭੁਲ ਜਾਓਗੇ, ਮਨ ਦੀਆਂ ਗੱਲਾਂ ਨਾ ਸੁਣੋ ਨਹੀਂ ਤਾਂ ਭੁਲ ਜਾਵਾਂਗੇ। ਮਨ ਦੇ ਮਗਰ ਨਹੀਂ ਲਗਣਾ, ਬਾਣੀ ਦੇ ਮਗਰ ਲਗਣਾ ਹੈ। ਮਨ ਦੀਆਂ ਤਾਂ ਕਲਪਤ ਗੱਲਾਂ ਹੁੰਦੀਆਂ ਹਨ। ਬਾਣੀ ਨੂੰ ਸੁਣ ਕੇ ਮਿਹਨਤ ਕਰੋ। ਬਾਰ ਬਾਰ ਸੰਸਾਰ ਤੇ ਨਹੀਂ ਆਉਣਾ; ਜਦੋਂ ਚਲੇ ਗਏ, ਪਤਾ ਹੀ ਨਹੀਂ ਰਹਿਣਾ ਕਿ ਕਿਥੇ ਚਲੇ ਗਏ।

ਕੇਵਲ ਉਹਨਾਂ ਨੇ ਹੀ ਤਰਨਾ ਹੈ, ਜੋ 'ਨਾਮ' ਦੇ ਮਗਰ ਲਗ ਗਏ –

***ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ***
***ਬਹੁੜਿ ਜਨਮਿ ਨ ਆਵਾ॥ ਪੰਨਾ – 795***

ਸੋ ਮੁੜ ਕੇ ਜਨਮ ਮਰਨ ਦੇ ਚੱਕਰ ਵਿਚੋਂ ਨਿਕਲ ਜਾਈਏ, ਅਰਦਾਸ ਕਰਿਆ ਕਰੋ ਕਿ ਵਾਹਿਗੁਰੂ ਆਪਣਾ ਜੱਸ ਗਾਉਣ ਦਾ ਬਲ ਬਖਸ਼ੇ। ਅਸੀਂ ਚੁਪ ਕਰਕੇ ਨਾ ਬੈਠੀਏ, ਤੇਰਾ ਜਸ ਗਾਈਏ, ਘਰ ਛਡਿਆ, ਆਰਾਮ ਛਡਿਆ, ਹੁਣ ਤੇਰਾ ਜਸ ਗਾਈਏ।

***ਧਾਰਨਾ – ਓਹੀਓ ਜਸ ਗਾਉਂਦੇ ਨੇ,***
***ਭਾਉਂਦੇ ਜੋ ਤੈਨੂੰ ਮਾਲਕਾ –2, 2.***
***ਭਾਉਂਦੇ ਜੋ ਤੈਨੂੰ ਮਾਲਕਾ –2, 2.***
***ਓਹੀਓ ਜਸ ਗਾਉਂਦੇ ਨੇ,.......... –2.***

ਸੋ ਇਸ ਤਰ੍ਹਾਂ ਬੇਨਤੀ ਹੈ ਕਿ ਵਾਹਿਗੁਰੂ ਨੂੰ ਯਾਦ ਰਖੋ –

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***
***ਪੰਨਾ – 2***

ਉਹਨੂੰ ਨਾ ਭੁਲਾਓ ਕਿਉਂਕਿ ਉਹ ਪਾਲਦਾ ਹੈ, ਮਾਂ ਦੇ ਪੇਟ ਵਿਚ ਪਾਲਦਾ ਹੈ –

***ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ***
***ਸੋ ਕਿਉ ਮਨਹੁ ਵਿਸਾਰੀਐ॥***
***ਮਨਹੁ ਕਿਉ ਵਿਸਾਰੀਐ ਏਵਡੁ ਦਾਤਾ***
***ਜਿ ਅਗਨਿ ਮਹਿ ਆਹਾਰੁ ਪਹੁਚਾਵਏ॥ ਪੰਨਾ – 920***

ਜਿਹੜਾ ਅੱਗ ਵਿਚ ਰਖਦਾ ਹੈ; ਮੇਦੇ ਵਿਚ ਜਠਰਾ ਅਗਨ ਹੈ। ਮੂਲੀ ਖਾ ਲਓ, ਮਿਹਦੇ ਵਿਚ ਜਾ ਕੇ ਪਹਿਲਾਂ ਗਲ ਜਾਏਗੀ। ਅੱਗ ਤੇ ਰਿੰਨ੍ਹਦਿਆਂ ਦੇਰ ਲਗੇਗੀ। ਐਸੀ ਅਗਨ ਵਿਚ ਪਰਮੇਸ਼ਰ ਰਖਦਾ ਹੈ। ਬਾਹਰ ਆਉਂਦੇ ਹਾਂ ਤਾਂ ਵੀ ਰਖਦਾ ਹੈ, ਸਦਾ ਹੀ ਹਰ ਥਾਂ ਤੇ ਰਾਖੀ ਕਰਦਾ ਹੈ।

***ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥***
***ਸਤ੍ਰ ਅਨੇਕ ਚਲਾਵਤ ਘਾਵ, ਤਊ ਤਨ ਏਕ ਨ ਲਾਗਨ ਪਾਵੈ॥***
***ਰਾਖਤ ਹੈ ਅਪਨੋ ਕਰ ਦੈ ਕਰ, ਪਾਪ ਸਮੂੰਹ ਨ ਭੇਟਨ ਪਾਵੈ॥***
***ਔਰ ਕੀ ਬਾਤ ਕਹਾ ਕਹ ਤੋ ਸੋਂ, ਸੁ ਪੇਟ ਹੀ ਕੇ ਪਟ ਬੀਚ ਬਚਾਵੈ॥***
***ਅਕਾਲ ਉਸਤਤਿ ਵਿਚੋਂ***

ਜਿਹੜਾ ਮਾਂ ਦੇ ਪੇਟ ਵਿਚ ਰਖਿਆ ਕਰਦਾ ਹੈ, ਸ਼ਤਰੂਆਂ ਤੋਂ ਬਚਾਉਂਦਾ ਹੈ ਫਿਰ ਉਸਨੂੰ ਕਿਉਂ ਭੁਲਾਉਂਦੇ ਹੋ। ਸਾਧ ਸੰਗਤ ਜੀ! ਉਸ ਨੂੰ ਯਾਦ ਰਖੋ। ਵਾਹਿਗੁਰੂ ਵਾਹਿਗੁਰੂ ਕਹਿ ਕੇ ਯਾਦ ਰਖੋ, ਕੋਈ ਰਾਮ ਰਾਮ ਕਹਿ ਕੇ ਯਾਦ ਰਖੇਗਾ, ਕੋਈ ਅੱਲਾ ਅੱਲਾ ਕਹਿ ਕੇ ਯਾਦ ਰਖੇਗਾ। ਉਹ ਤਾਂ ਇਕ ਹਸਤੀ ਹੈ। ਸੋ ਹੁਣ ਸੋਚਣ ਦੀ ਗੱਲ ਇਹ ਹੈ ਕਿ ਕਿਹੜਾ ਰਸਤਾ ਪਰਮੇਸ਼ਰ ਕੋਲ ਪਹੁੰਚਣ ਵਾਸਤੇ ਅਪਣਾਇਆ ਜਾਏ ਜਿਸ ਨਾਲ ਜੰਮਣ ਮਰਣ ਦਾ ਚੱਕਰ

ਖਤਮ ਹੋ ਜਾਵੇ। ਜੋ ਸੰਸਾਰੀ ਦੁਖ ਚਿੰਬੜੇ ਹੋਏ ਹਨ, ਉਹਨਾਂ ਤੋਂ ਛੁਟਕਾਰਾ ਹੋ ਜਾਵੇ।

ਉਹ ਪਉੜੀ ਕਿਸ ਪਲੇਟ ਫਾਰਮ ਤੇ ਖੜ੍ਹੀ ਕੀਤੀ ਜਾਵੇ। ਜਦੋਂ ਤਕ ਆਦਮੀ ਦੇ ਅੰਦਰ ਗੁਣ ਪੈਦਾ ਨਹੀਂ ਹੁੰਦੇ, ਉਦੋਂ ਤਕ ਸਹੀ ਅਰਥਾਂ ਵਿਚ ਭਗਤੀ ਨਹੀਂ ਕੀਤੀ ਜਾ ਸਕਦੀ ਜਿਸ ਦੇ ਕਰਨ ਨਾਲ ਸਭ ਦੁਖਾਂ ਦਾ ਨਾਸ ਹੋ ਜਾਵੇ। ਗੁਣ ਜ਼ਰੂਰੀ ਚੀਜ਼ ਹੈ, ਅਵਗੁਣ ਕਢਣੇ ਆਦਮੀ ਦੇ ਵਸ ਤੋਂ ਬਾਹਰ ਹੈ, ਕੱਢ ਨਹੀਂ ਸਕਦਾ। ਜਿੰਨੀ ਦੇਰ ਤਕ ਪੂਰਨ ਪੁਰਸ਼ ਨਾਲ ਮੇਲ ਨ ਹੋਵੇ, ਗੁਰੂ ਦਾ ਪਿਆਰ ਹਿਰਦੇ ਵਿਚ ਨਾ ਵਸੇ। ਮਹਾਰਾਜ ਦਾ ਫੁਰਮਾਨ ਹੈ ਕਿ ਜੋ ਆਦਮੀ ਦਾ ਮਨ ਹੈ, ਕ੍ਰੋੜਾਂ ਜਨਮਾਂ ਦਾ ਸਫਰ ਕਰਦੇ ਕਰਦੇ ਸੰਸਕਾਰਾਂ ਦੀ ਮੈਲ ਨਾਲ ਐਨਾ ਮੈਲਾ ਹੋ ਗਿਆ ਕਿ ਕਾਲੇ ਤੋਂ ਵੀ ਸਿਆਹ ਬਣ ਗਿਆ –

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥***
***ਪੰਨਾ – 651***

ਮਹਾਰਾਜ ਕਹਿੰਦੇ ਜੇ ਕੋਹਲੂ ਦੀ ਲੀਰ ਨੂੰ ਸੌ ਵਾਰੀ ਵੀ ਧੋ ਲਈਏ ਤਾਂ ਵੀ ਉਹ ਆਪਣੇ ਅਸਲੀ ਰੰਗ ਵਿਚ ਨਹੀਂ ਆਉਂਦੀ। ਉਹਦਾ ਹੱਲ ਇਸ ਤਰ੍ਹਾਂ ਦਸਦੇ ਹਨ ਕਿ ਗੁਰੂ ਕੋਲ ਸਾਬਣ ਹੁੰਦਾ ਹੈ, ਉਹ ਸਾਬਣ ਗੁਰੂ ਦਾ ਪਿਆਰ ਹੁੰਦਾ ਹੈ, ਨਾਮ ਹੁੰਦਾ ਹੈ। ਜਦੋਂ ਤਕ ਉਹਦੇ ਨਾਲ ਅਸੀਂ ਪਿਆਰ ਪੈਦਾ ਨਹੀਂ ਕਰਦੇ, ਮਨ ਦੀ ਮੈਲ ਦੂਰ ਨਹੀਂ ਹੁੰਦੀ।

***ਭਰੀਐ ਮਤਿ ਪਾਪਾ ਕੈ ਸੰਗਿ॥***
***ਓਹੁ ਧੋਪੈ ਨਾਵੈ ਕੈ ਰੰਗਿ॥*** ***ਪੰਨਾ – 4***

ਪਿਆਰ ਹੋ ਜਾਵੇ ਤਾਂ ਨਾਮ ਦਾ ਰੰਗ ਚੜ੍ਹ ਜਾਂਦਾ ਹੈ, ਜਿਹੜੇ ਅੰਦਰ ਔਗੁਣ ਭਰੇ ਪਏ ਹਨ ਉਹ ਬਦਲਨੇ ਸ਼ੁਰੂ ਹੋ ਜਾਂਦੇ ਹਨ। ਜਦੋਂ ਤਕ ਅੰਦਰ ਸ਼ਬਦ ਨਹੀਂ ਜਾਗਦਾ, ਹੱਠ ਨਾਲ ਕੋਈ ਬੰਦਾ ਠੀਕ ਨਹੀਂ ਹੋ ਸਕਦਾ, ਇਹ ਖਿਆਲ ਦਿਮਾਗ ਵਿਚੋਂ ਬਿਲਕੁਲ ਕੱਢ ਦੇਣਾ ਚਾਹੀਦਾ ਹੈ। ਮਹਾਰਾਜ ਕਹਿੰਦੇ ਮਨੁਖ ਦੀ ਜੋ ਬਿਰਤੀ ਹੈ, ਦੇਖਣ ਵਾਸਤੇ ਤਾਂ ਉਹ ਮਨੁਖ ਲਗਦਾ ਹੈ, ਪਰ ਉਹ ਪਸ਼ੂ ਤੋਂ ਵੀ ਬਦਤਰ ਹੈ; ਪਸ਼ੂ ਅਜੇ ਫੇਰ ਚੰਗਾ ਹੈ ਪਰ ਮਨੁਖ ਜੋ ਬਿਰਤੀ ਹੀਣਾ ਹੈ, ਜਿਸਦੀ ਸੁਰਤ ਸੁੱਤੀ ਪਈ ਹੈ, ਉਹ ਪਸ਼ੂ ਤੋਂ ਵੀ ਹੇਠਾਂ ਹੈ। ਬਾਣੀ ਦਾ ਫੁਰਮਾਨ ਹੈ –

***ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥***
***ਪੰਨਾ – 251***

ਮਹਾਰਾਜ ਨੇ ਉਸ ਨਾਲ ਵਿਸ਼ੇਸ਼ਣ ਲਾਇਆ ਹੈ 'ਪਸੁ ਢੋਰ' ਪਸ਼ੂ ਵੀ ਉਹ ਕਿਹਾ ਹੈ ਜਿਹੜਾ ਸਾਰੀਆਂ ਅਵਸਥਾ ਤੋਂ ਹੇਠਾਂ ਗਿਣਿਆ ਜਾਂਦਾ ਹੈ। ਵੈਸੇ ਜੇ ਤੁਲਨਾ ਕੀਤੀ ਜਾਵੇ ਤਾਂ ਨਾਮ ਤੋਂ ਹੀਣਾ ਪੁਰਸ਼ 'ਬਿਨੁ ਬੂਝੇ' ਕਿਹਾ ਹੈ। ਬੁਝਣਾ ਕੀ ਹੈ? 'ਨਾਮ'। ਜੋ ਨਾਮ ਤੋਂ ਹੀਣਾ ਪੁਰਸ਼ ਹੈ ਜੇ ਉਸ ਨੂੰ ਪਸ਼ੂ ਕਿਹਾ ਜਾਵੇ ਤਾਂ ਇਹ ਪਸ਼ੂ ਦੀ ਨਿਰਾਦਰੀ ਕਰਨਾ ਹੈ, ਪਸ਼ੂ ਦੀਆਂ ਭਾਵਨਾਵਾਂ ਨੂੰ ਦੁਖੀ ਕਰਨਾ ਹੈ। ਪਸ਼ੂ ਦੀ ਬੇਵਸੀ ਦਾ ਫਾਇਦਾ ਉਠਾ ਕੇ, ਉਸ ਮਨੁਖ ਦੀ ਤੁਲਨਾ ਪਸ਼ੂ ਨਾਲ ਕਰਦੇ ਹਾਂ ਕਿਉਂਕਿ ਪਸ਼ੂ ਆਪਣੀ ਵਕਾਲਤ ਨਹੀਂ ਕਰਦਾ, ਉਹ ਆਪਣੇ ਗੁਣ ਦਸ ਨਹੀਂ ਸਕਦਾ। ਪਰ ਕਦੀ ਇਨਸਾਨ ਕਸਵੱਟੀ ਦੀ ਤੱਕੜੀ ਤੇ ਤੋਲਦਾ ਹੈ ਤਾਂ ਉਹ ਸ਼ਰਮਸਾਰ ਹੋ ਜਾਂਦਾ ਹੈ ਕਿ ਹੈਂ? ਪਸ਼ੂ ਤਾਂ ਫੇਰ ਮੇਰੇ ਨਾਲੋਂ ਚੰਗਾ ਹੈ, ਇਹ ਮੈਨੂੰ ਕਿੰਨੀਆਂ ਚੀਜ਼ਾਂ ਦਿੰਦਾ ਹੈ, ਇਹ ਨਿੰਦਿਆ ਨਹੀਂ ਕਰਦਾ, ਮੈਂ ਨਿੰਦਿਆ ਕਰਦਾ ਹਾਂ। ਨਿੰਦਿਆਂ ਕਰਨ ਨਾਲ ਕੀ ਹੁੰਦਾ ਹੈ? ਘੋਰ ਨਰਕਾਂ ਵਿਚ ਵਾਸਾ ਮਿਲਦਾ ਹੈ।

***ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥***
***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥***
***ਪੰਨਾ – 755***

ਪਸ਼ੂ ਫਿਰ ਸਾਡੇ ਨਾਲੋਂ ਚੰਗਾ ਹੋ ਗਿਆ, ਉਸਦੀ ਗਿਰਾਵਟ ਨਹੀਂ ਹੁੰਦੀ ਪਰ ਸਾਡੀ ਤਾਂ ਗਿਰਾਵਟ ਹੁੰਦੀ ਹੈ। ਪਸ਼ੂ ਕਿਸੇ ਦੀ ਚੁਗਲੀ ਨਹੀਂ ਕਰਦਾ। ਉਸਦੇ ਵਿਚ ਇਕ ਔਗੁਣ ਹੈ ਕਿ ਉਹ ਦੂਜੇ ਦਾ ਖੋਹ ਕੇ ਖਾ ਲੈਂਦਾ ਹੈ। ਜੇ ਜੋਰਾਵਰ ਹੈ ਤਾਂ ਸਿੰਗ ਮਾਰ ਕੇ ਦੂਜੇ ਨੂੰ ਖੁਰਲੀ ਤੋਂ ਹਟਾ ਦਿੰਦਾ ਹੈ ਤੇ ਆਪ ਖਾਣ ਲਗ ਜਾਂਦਾ ਹੈ। ਇਹ ਔਗੁਣ ਮਨੁਖ ਵਿਚ ਵੀ ਹੈ। ਦੂਜੇ ਦਾ ਧਨ ਖੋਹ ਲੈਣਾ, ਅਨੇਕਾਂ ਕਿਸਮਾਂ ਦੇ ਵਲ ਛਲ ਕਰਕੇ ਰਿਸ਼ਵਤ ਲੈਂਦਾ ਹੈ, ਧੋਖੇ ਕਰਦਾ ਹੈ, ਮਿਲਾਵਟਾਂ ਕਰਦਾ ਹੈ, ਝੂਠ ਬੋਲਦਾ ਹੈ, ਛਲ ਕਰਦਾ ਹੈ, ਕਪਟ ਕਰਦਾ ਹੈ, ਮਨੁਖ ਦੇ ਅੰਦਰ ਕਿਤਨੇ ਜ਼ਿਆਦਾ ਔਗੁਣ ਹਨ। ਮਹਾਰਾਜ ਕਹਿੰਦੇ, ਵਧੀਆ ਖਾਂਦਾ ਪੀਂਦਾ ਹੈ, ਪਰ ਪਸ਼ੂ ਦੀ ਤਰ੍ਹਾਂ ਸੌਂ ਜਾਂਦਾ ਹੈ। ਮਨੁਖ ਦਾ ਸੌਣਾ ਨਾਮ ਤੋਂ ਬਿਨਾਂ ਪਸ਼ੂ ਦੇ ਨਾਲ ਮਿਲਦਾ ਜੁਲਦਾ ਹੈ, ਪਰ ਜੋ ਮਨੁਖ ਹੈ ਅਗਰ ਇਸਦੀ ਕੀਮਤ ਲਗਾਈਏ ਕਿ ਇਸਦੇ ਅੰਦਰ ਕੀ ਕੀ ਚੀਜ਼ਾਂ ਹਨ, ਇਹਦੇ ਅੰਦਰ ਪੋਟਾਸ਼ੀਅਮ ਕਿੰਨਾ ਹੈ? ਸੋਡੀਅਮ ਕਿੰਨਾ ਹੈ? ਮਰੇ ਹੋਏ ਆਦਮੀ ਦੀ chemical value ਰਸਾਇਣਕ ਕੀਮਤ ਕਿਤਨੀ ਹੈ? ਤਾਂ ਇਹ ਕੇਵਲ ਤੀਹ ਕੁ ਰੁਪੈ ਦੀ ਬਣਦੀ ਹੈ, ਲੇਕਿਨ ਮਰੇ ਹੋਏ ਜਾਨਵਰ ਦੀ ਕੀਮਤ ਕਿਤਨੀ ਹੈ?

ਜੇਕਰ ਹਾਥੀ ਮਰ ਜਾਵੇ ਤਾਂ ਉਸ ਦੇ ਦੰਦਾਂ ਦਾ ਹੀ ਕਿੰਨਾ ਮੁਲ ਹੈ, ਹਜ਼ਾਰਾਂ ਰੁਪੈ ਪੈ ਜਾਂਦਾ ਹੈ। ਉਹਦੀਆਂ ਹੱਡੀਆਂ ਕੰਮ ਆਉਂਦੀਆਂ ਹਨ। ਬਕਰਾ ਮਰ ਜਾਂਦਾ ਹੈ। ਉਸਦਾ ਚਮੜਾ ਤਬਲੇ ਨੂੰ ਲਗਦਾ ਹੈ। ਜੇਕਰ ਢੋਲਕ ਨਾ ਹੋਵੇ ਤਾਂ ਸੰਗੀਤ ਅਧੂਰਾ ਹੋ ਜਾਂਦਾ ਹੈ, ਇਹ ਉਹਦੀ ਖੱਲ ਨਾਲ ਬਣਦਾ ਹੈ। ਸਾਧੂ ਮਹਾਂਪੁਰਸ਼ ਤੀਰਥ ਯਾਤਰਾ ਕਰਦੇ ਹਨ, ਰੋਜ਼ ਦੀ ਕਿਰਿਆ ਕਰਦੇ ਹਨ, ਜੇਕਰ ਸਾਰੇ ਪੈਰ ਨੰਗੇ ਰੱਖਣ ਤਾਂ ਸਾਰੇ ਕਾਰਜ ਕਿਵੇਂ ਕਰ ਸਕਦੇ ਹਨ। ਇਹ ਪਸ਼ੂ ਦੀ ਹੀ ਖੱਲ ਹੈ ਜਿਹੜੀ ਸਾਨੂੰ ਯਾਤਰਾ ਕਰਵਾ ਦਿੰਦੀ ਹੈ।

ਕਿੰਨਾ ਆਰਾਮ ਪਹੁੰਚਾਉਂਦੀ ਹੈ, ਮਰਨ ਤੋਂ ਬਾਅਦ ਵੀ ਕਿੰਨਾ ਅਰਾਮ ਪਹੁੰਚਾਉਂਦੀ ਹੈ। ਮਨੁਖ ਮਰਨ ਤੋਂ ਬਾਅਦ ਕੋਈ ਵੀ ਆਰਾਮ ਨਹੀਂ ਪਹੁੰਚਾ ਸਕਦਾ। ਪਸ਼ੂਆਂ ਦੇ ਹੱਡ ਵਿਕਦੇ ਹਨ, ਖਾਦ ਬਣਦੀ ਹੈ, ਕਿੰਨੀਆਂ ਚੀਜ਼ਾਂ ਬਣਦੀਆਂ ਹਨ। ਪਸ਼ੂ ਤਾਂ ਫੇਰ ਸਾਡੇ ਨਾਲੋਂ ਚੰਗਾ ਹੋਇਆ। ਖਲ ਖਾਂਦਾ ਹੈ, ਪਠੇ ਖਾਂਦਾ ਹੈ, ਫੇਰ ਸਾਡੇ ਪੀਣ ਵਾਸਤੇ ਦੁਧ ਦਿੰਦਾ ਹੈ, ਉਹਦੇ ਵਿਚ ਸਾਰੇ ਹੀ ਵਿਟਾਮਿਨ ਹਨ। ਦੁਧ ਪੀਂਦੇ ਹਾਂ, ਮਠਿਆਈਆਂ ਖਾਂਦੇ ਹਾਂ, ਕਿਥੋਂ ਆਉਂਦੀਆਂ ਹਨ? ਇਹ ਪਸ਼ੂ ਦੇ ਰਿਹਾ ਹੈ ਸਾਨੂੰ। ਸੋ ਮਹਾਰਾਜ ਕਹਿੰਦੇ ਹਨ ਜੇ ਬੰਦੇ ਨੇ ਇਨਸਾਨੀਅਤ ਨਹੀਂ ਪਛਾਣੀ ਤਾਂ ਉਹ ਪਸ਼ੂ ਤੋਂ ਵੀ ਬਦੱਤਰ ਹੈ। ਦੁਨੀਆਂ ਵਿਚ ਕੋਈ ਐਸਾ ਜਾਨਵਰ ਨਹੀਂ ਹੈ ਜੋ ਆਪਣੀ ਨਸਲ ਦਾ ਖਾਤਮਾ ਕਰੇ, ਦੂਜੀਆਂ ਸਾਰੀਆਂ ਨਸਲਾਂ ਦਾ ਖਾਤਮਾ ਭਾਵੇਂ ਕਰ ਲਵੇ। ਸੱਪ ਹੈ, ਜੇ ਉਹ ਲੜੇ ਤਾਂ ਵਧ ਤੋਂ ਵਧ ਵੀ ਸੌ ਬੰਦੇ ਨੂੰ ਮਾਰ ਸਕਦਾ ਹੈ, ਜ਼ਹਿਰ ਬਣਦੀ ਹੈ, ਫੇਰ ਜਾ ਕੇ ਲੜਦਾ ਹੈ, ਮਾਰਿਆ ਜਾਂਦਾ ਹੈ।

ਇਕ ਮਨੁਖ ਐਸਾ ਹੈ ਕਿ ਇਕ ਐਟਮ ਬੰਬ ਬਣਾ ਕੇ ਲੱਖਾਂ ਬੰਦਿਆਂ ਨੂੰ ਮਾਰ ਸਕਦਾ ਹੈ। ਸਾਰੇ ਸੰਸਾਰ ਨੂੰ ਵੀ ਮਾਰ ਸਕਦਾ ਹੈ। ਫਿਰ ਉਹ ਇਨਸਾਨ ਤਾਂ ਨਹੀਂ ਕਹਾ ਸਕਦਾ। ਪਸ਼ੂ ਕਦੀ ਵੀ ਇਕੱਠੇ ਨਹੀਂ ਲੜਦੇ। ਇਹ ਮਨੁਖ ਜਿਹੜਾ ਹੈ, ਆਪਸ ਵਿਚ ਲੜਾਈਆਂ ਦੀਆਂ ਗੱਲਾਂ ਹੀ ਸੋਚਦਾ ਹੈ, ਹਰ ਵੇਲੇ ਸਕੀਮਾਂ ਬਣਾਈ ਜਾਂਦਾ ਹੈ ਕਿ ਅੱਜ ਇਹਨੂੰ ਮਾਰਨਾ ਹੈ, ਕੱਲ ਉਹਨੂੰ ਮਾਰਨਾ ਹੈ। ਸੋ ਮਹਾਰਾਜ ਕਹਿੰਦੇ ਤੁਸੀਂ ਤੁਲਨਾ ਕਰੋ, ਮੁਕਾਬਲਾ ਕਰੋ ਕਿ ਤੁਸੀਂ ਤਾਂ ਮਨੁਖ ਹੋ, ਉਹ ਵਿਚਾਰਾ ਪਸ਼ੂ ਹੈ। ਕੇਵਲ ਇਕ ਗੁਰੂ ਹੈ ਜਿਹੜਾ ਮਨੁਖ ਤੋਂ ਦੇਵਤਾ ਬਣਾ ਸਕਦਾ ਹੈ।

***ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥***
***ਪੰਨਾ - 462***

ਗੁਰੂ ਪਸ਼ੂ ਤੋਂ ਵੀ ਦੇਵਤਾ ਬਣਾ ਦਿੰਦਾ ਹੈ।

ਜੇਕਰ ਜ਼ਿਕਰ ਕੀਤਾ ਗਿਆ ਸੀ ਸੱਜਣ ਦਾ, ਉਸਦੇ ਅੰਦਰ ਕਿੰਨੀ ਵੱਡੀ ਪਸ਼ੂ ਬਿਰਤੀ ਪ੍ਰਧਾਨ ਸੀ। ਯਾਤਰੂ ਆਉਂਦੇ ਹਨ ਮੰਦਰ ਦੇਖ ਕੇ, ਮਸਜਿਦ ਦੇਖ ਕੇ, ਉਹਨਾਂ ਦੇ ਮਨ ਵਿਚ ਹੁਲਾਰਾ ਆਉਂਦਾ ਸੀ ਕਿ ਜੇਕਰ ਅਸੀਂ ਏਥੇ ਰਾਤ ਕਟੀਏ ਤਾਂ ਬੜਾ ਆਰਾਮ ਮਿਲੇਗਾ ਤੇ ਅਸੀਂ ਮਹਿਫੂਜ਼ ਰਹਾਂਗੇ, ਸੁਰਖਿਅਤ ਰਹਾਂਗੇ। ਏਨੇ ਨੂੰ ਕੀ ਦੇਖਦੇ ਹਨ ਕਿ ਇਕ ਬਹੁਤ ਸਜਿਆ ਧਜਿਆ ਹੋਇਆ ਬੰਦਾ, ਜਿਸਨੇ ਮੱਥੇ ਤੇ ਤਿਲਕ ਲਾਇਆ ਹੋਇਆ ਹੈ, ਹੱਥ ਵਿਚ ਮੁਸਲਮਾਨਾਂ ਵਾਲੀ ਤਸਬੀ ਫੜੀ ਹੋਈ ਹੈ। ਅੱਧਾ ਮੁਸਲਮਾਨ ਲਗੇ ਅੱਧਾ ਹਿੰਦੂ ਲਗੇ। ਹਿੰਦੂ ਨੂੰ ਇਸ਼ਾਰਾ ਕਰਦਾ ਹੈ ਕਿ ਠਾਕੁਰ-ਦੁਆਰੇ ਜਾ ਕੇ ਆਰਾਮ ਕਰ, ਮੁਸਲਮਾਨ ਨੂੰ ਪੁਛਦਾ ਹੈ ਫਜ਼ਲ ਦੀ ਨਿਮਾਜ਼ ਪੜ੍ਹ ਲਈ? ਜੇ ਨਹੀਂ ਪੜ੍ਹੀ ਤਾਂ ਜਾ ਕੇ ਪੜ੍ਹ ਲੈ। ਬੰਦਿਆਂ ਨੂੰ ਭਰੋਸੇ ਵਿਚ ਲੈ ਕੇ ਗੁਪਤ ਕਮਰਿਆਂ ਵਿਚ ਲੈ ਜਾਂਦਾ ਸੀ, ਫਿਰ ਖਾਣੇ ਵਿਚ ਜ਼ਹਿਰ ਮਿਲਾ ਕੇ ਉਹਨਾਂ ਨੂੰ ਦੇ ਦਿੰਦਾ ਸੀ, ਸਾਮਾਨ ਲੁਟ ਲੈਂਦਾ ਸੀ। ਫਿਰ ਮ੍ਰਿਤਕ ਸਰੀਰ ਨੂੰ, ਜੋ ਵਖਰੀਆਂ ਵਖਰੀਆਂ ਕੋਠੜੀਆਂ ਬਣਾਈਆਂ ਹੋਈਆਂ ਸਨ, ਉਹਨਾਂ ਵਿਚ ਸੁਟ ਦਿੰਦਾ ਸੀ, ਪਸ਼ੂਆਂ ਤੋਂ ਵੀ ਹਜ਼ਾਰਾਂ ਦਰਜੇ ਬੱਦਤਰ ਮਨੁਖ ਸੀ। ਉਥੇ ਗੁਰੂ ਨਾਨਕ ਸਾਹਿਬ ਗਏ, ਉਸ ਨਾਲ ਗੁਰੂ ਨਾਨਕ ਸਾਹਿਬ ਨੇ ਗੱਲ ਨਾ ਕੀਤੀ, ਕੋਈ ਬਾਤਚੀਤ ਨਹੀਂ ਕੀਤੀ। ਸਾਡੇ ਵਾਂਗਣ ਇਸ ਤਰ੍ਹਾਂ ਬੈਠਣ ਨਹੀਂ ਦਿੱਤਾ ਅਤੇ ਨਾ ਹੀ ਲੈਕਚਰ ਦਿੱਤਾ ਗੁਰੂ ਨਾਨਕ ਸਾਹਿਬ ਨੇ ਜਿੰਦਗੀ ਦੇ ਅੰਦਰ ਬਹੁਤ ਘਟ ਬਾਤ ਕੀਤੀ ਹੈ। ਇਕ ਦੋ ਅਖਰ ਉਚਾਰੇ ਹਨ ਜੋ ਜਨਮ ਸਾਖੀ ਵਿਚ ਆਉਂਦਾ ਹੈ, ਉਹ ਏਹੀ ਆਉਂਦਾ ਹੈ। ਮਰਦਾਨਿਆ ਬਾਣੀ ਆਈ ਹੈ ਤੂੰ ਰਬਾਬ ਸੁਰ ਕਰ। ਉਹ ਗਾਉਂਦੇ ਸਨ। ਉਸ ਵਿਚ ਇਤਨੀ ਤਾਸੀਰ ਸੀ ਕਿ ਉਸ ਨੂੰ ਕੋਈ ਸਹਿ ਨਹੀਂ ਸੀ ਸਕਦਾ। ਉਹ ਸੁਣਦਿਆਂ ਸੁਣਦਿਆਂ ਹੀ ਗਹਿਰ ਗੰਭੀਰ ਹੋ ਗਿਆ -

***ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥***
***ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥***
***ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥***
***ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥ ਪੰਨਾ - 729***

ਜਦੋਂ ਬਾਰ ਬਾਰ ਮਹਾਰਾਜ ਨੇ ਕਿਹਾ, ਸਜਣਾ! ਸਜਣ ਉਹ ਹੁੰਦੇ ਹਨ ਜਿਹੜੇ ਦਰਗਾਹ ਵਿਚ ਵੀ ਨਾਲ ਜਾਣ। ਐ ਸਜਣਾ! ਤੇਰਾ ਨਾਉਂ ਤਾਂ ਬਹੁਤ ਸੋਹਣਾ ਹੈ। ਸੱਜਣ ਸੋਚਣ ਲਗ ਪਿਆ ਕਿ ਇਹ ਤਾਂ ਮੈਨੂੰ ਕਹਿ ਰਹੇ ਹਨ। ਹੁਣ ਮੈਨੂੰ ਪਤਾ ਲਗ ਰਿਹਾ ਹੈ ਕਿ ਮੈਂ ਤਾਂ ਕੁ-ਸਜਣ ਹਾਂ, ਸਜਣ ਨਹੀਂ ਹਾਂ। ਮੇਰੇ ਕੰਮ ਤਾਂ ਮਿਤਰਾਂ ਵਾਲੇ ਨਹੀਂ ਹਨ। (A friend in need is a friend indeed) ਸਜਨ (ਮਿਤਰ) ਤਾਂ ਉਹ ਹੈ ਜੋ ਲੋੜ ਵੇਲੇ ਕੰਮ ਆਵੇ। ਮੈਂ ਤਾਂ ਮਿੱਤਰ ਨਾ ਹੋਇਆ, ਮੈਂ ਤਾਂ ਦੁਸ਼ਮਨ ਹੋਇਆ। ਅੰਦਰੋਂ ਮੈਲ ਉਘੜ ਰਹੀ ਹੈ, ਅਸਲੀ ਤਸਵੀਰ ਸਾਹਮਣੇ ਆ ਰਹੀ ਹੈ। ਘਬਰਾ ਗਿਆ, ਉਸ ਤੋਂ ਵੀ ਅੱਗੇ ਆ ਗਿਆ -

***ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ॥***
***ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ॥***
***ਪੰਨਾ - 729***

ਉਤੋਂ ਸ਼ਕਲ ਧਾਰ ਲਈ, ਰਹਿਤਾਂ ਬਹਿਤਾਂ ਵਿਚ ਪੱਕਾ ਦਿਸਣ ਲੱਗਾ, ਚੋਲਾ ਪਾ ਲਿਆ, ਪੀਲਾ ਚੋਲਾ ਪਾ ਲਿਆ, ਹਰਾ ਪਾ ਲਿਆ, ਚਿੱਟਾ ਪਾ ਲਿਆ, ਪਰ ਅੰਦਰ ਲਾਲਸਾ ਲੱਗੀ ਹੋਈ ਹੈ ਕਿ ਮੈਂ ਕਿਵੇਂ ਇਹਨਾਂ ਨੂੰ ਲੁਟਾਂ, ਕਿਵੇਂ ਧੋਖਾ ਦਿਆਂ, ਕਿਵੇਂ ਬੇਈਮਾਨੀ ਕਰਾਂ, ਕਿਸ ਤਰ੍ਹਾਂ ਦੇ ਨਾਲ ਇਹਨਾਂ ਦੇ ਅਗੇ ਨਿਵਾਂ ਕਿ ਇਹ ਮੇਰੇ ਕਾਬੂ ਆ ਜਾਣ। ਮਹਾਰਾਜ ਜੀ ਕਹਿੰਦੇ ਕਿ ਇਉਂ ਤਾਂ ਬੱਗਾ (ਸਫੇਦ) ਨਹੀਂ ਹੋ ਸਕਦਾ। ਕਪੜਿਆਂ ਨੇ ਤਾਂ ਬਣਾਉਣਾ ਨਹੀਂ, ਜਿੰਨੀ ਦੇਰ ਤਕ ਬਿਰਤੀ ਵਿਚ ਪਰਿਵਰਤਨ ਨਹੀਂ ਹੁੰਦਾ, ਜਦੋਂ ਤਕ ਅੰਦਰੋਂ ਨਹੀਂ ਬਦਲਣਾ ਤੇਰੇ ਭੇਖ ਨੇ ਕਿਸੇ ਕੰਮ

ਨਹੀਂ ਆਉਣਾ। ਇਹ ਜਿਹੜੀਆਂ ਤੂੰ ਮਹਿਲ ਮਾੜੀਆਂ ਬਣਾ ਲਈਆਂ, ਇਹ ਅੰਦਰੋਂ ਖਾਲੀ ਹਨ, ਇਹ ਮਹਿਲ ਕਿਸੇ ਕੰਮ ਨਹੀਂ ਆਉਣੇ। ਅਖੀਰ ਤੇ ਆਪ ਜੀ ਫੁਰਮਾਉਂਦੇ ਹਨ ਕਿ ਜੇ ਅਗਲੇ ਰਸਤੇ ਦਾ ਧਿਆਨ ਆ ਜਾਵੇ ਕਿ ਜਿਸ ਰਸਤੇ ਤੋਂ ਜੀਵ ਆਤਮਾ ਨੇ ਜਾਣਾ ਹੈ ਉਹ ਰਸਤਾ ਬਹੁਤ ਔਖਾ ਹੈ। ਨਾਲ ਹੱਲ ਵੀ ਦਸ ਦਿਤਾ ਕਿ ਡੁਬਦਾ ਵੀ ਤਰ ਜਾਂਦਾ ਹੈ, ਜੇ ਸਤਿਗੁਰੂ ਦੀ ਓਟ ਲੈ ਲਵੇ। 'ਸਜਣ' ਸਮਝ ਗਿਆ ਕਿ ਅਜ ਪੂਰਾ ਆ ਗਿਆ। ਮਨ ਵਿਚੋਂ ਆਵਾਜ਼ ਆਈ ਕਿ ਸਜਣਾ! ਹੁਣ ਨਾ ਦੇਰ ਕਰ, ਪਾਪ ਬਖਸ਼ੇ ਜਾਣਗੇ। ਗੁਰੂ ਨਾਨਕ ਦੇ ਚਰਨ ਫੜ ਲਏ ਤੇ ਕਹਿਣ ਲੱਗਾ, ਮਹਾਰਾਜ! ਤੁਸੀਂ ਤਾਂ ਮੇਰੀ ਅੰਦਰ ਦੀ ਤਸਵੀਰ ਬਾਹਰ ਕਢ ਕੇ ਰਖ ਦਿੱਤੀ। ਐਡੀ ਵੱਡੀ ਮੇਰੀ ਮਾੜੀ ਤਸਵੀਰ ਖਿਚ ਦਿੱਤੀ। ਸਜਣ ਬਦਲ ਗਿਆ।

ਇਹ ਸਤਿਗੁਰੂ ਦੀ ਵਡਿਆਈ ਹੈ, ਬਦਲਾਅ ਦਿਤਾ, ਦ੍ਰਿਸ਼ਟੀ ਕਰ ਦਿੱਤੀ। ਕਹਿਣ ਲੱਗਾ, ਮਹਾਰਾਜ! ਮੈਨੂੰ ਕਹਿਣਾ ਨਹੀਂ ਆਉਂਦਾ। ਮੈਂ ਆਪਣੇ ਪਾਪ ਦਸਣਾ ਚਾਹੁੰਦਾ ਹਾਂ, ਮੇਰੇ ਨਾਲ ਚਲੋ। ਮਰਦਾਨਾ ਕਹਿਣ ਲੱਗਾ, ਪਾਤਿਸ਼ਾਹ! ਕਿਤੇ ਧੋਖਾ ਨਾ ਦੇਂਦਾ ਹੋਵੇ। ਮਹਾਰਾਜ ਕਹਿਣ ਲੱਗੇ, ਮਰਦਾਨਿਆਂ! ਜਿਹੜਾ ਧੋਖਾ ਦਿੰਦਾ ਸੀ, ਉਹ ਤਾਂ ਮਰ ਗਿਆ। ਇਹ ਹੁਣ ਸਚਮੁਚ ਸਜਣ ਆ ਗਿਆ। ਇਹਦੇ ਅੰਦਰ ਉਹ ਸਜਣ ਪੈਦਾ ਹੋ ਗਿਆ ਜਿਸਨੇ ਦੁਨੀਆਂ ਨੂੰ ਹੁਣ ਚਾਨਣ ਦੇਣਾ ਹੈ।

***ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥***

***ਪੰਨਾ – 1102***

ਨਾਲ ਸਜਣ ਵੱਲ ਇਸ਼ਾਰਾ ਕਰ ਦਿੱਤਾ ਕਿ ਸਜਣ ਤਾਂ ਸੰਤ ਹੁੰਦੇ ਹਨ। ਉਹ ਕੀ ਕਰਦੇ ਹਨ?

***ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥***

***ਪੰਨਾ – 1102***

ਜਿਹਨਾਂ ਨੂੰ ਤੂੰ ਸਜਣ ਬਣਾਈ ਬੈਠਾ ਹੈਂ ਉਹ ਤਾਂ ਜੀਉਂਦੇ ਜੀਉਂਦੇ ਹੀ ਛਡ ਜਾਣਗੇ। ਜਿਹੜੇ ਸੰਤ ਸਜਣ ਨੇ, ਉਹ ਮਰਿਆਂ ਤੇ ਵੀ ਨਾਲ ਜਾਂਦੇ ਹਨ, ਉਥੇ ਵੀ ਸਹਾਇਤਾ ਕਰਦੇ ਹਨ।

ਇਕ ਸਾਖੀ ਆਉਂਦੀ ਹੈ ਕਿ ਭਿੰਡਰਾਂ ਵਾਲੇ ਮਹਾਂਪੁਰਸ਼ ਸੰਤ ਸੁੰਦਰ ਸਿੰਘ ਜੀ ਅਤੇ ਉਹਨਾਂ ਤੋਂ ਬਾਅਦ ਸੰਤ ਗੁਰਬਚਨ ਸਿੰਘ ਜੀ ਖਾਲਸਾ, ਆਪ ਗੁਰਦਾਸਪੁਰ ਗਏ ਹੋਏ ਹਨ। ਉਥੇ ਇਕ ਪ੍ਰੇਮੀ ਮਸਤੂਆਣੇ ਵਾਲੇ ਸੰਤਾਂ ਦੀ ਸੰਗਤ ਦਾ ਪੜ੍ਹਨ ਗਿਆ ਹੋਇਆ ਹੈ, ਉਸਦਾ ਨਾਮ ਸਰਦਾਰ ਸਿੰਘ ਸੀ। ਬਿਮਾਰ ਹੋ ਗਿਆ, ਸੁਨੇਹਾ ਆਇਆ। ਸੰਤਾਂ ਨੇ ਦੇਖਿਆ ਕਿ ਇਸਦਾ ਤਾਂ ਅੰਤ ਸਮਾਂ ਆ ਗਿਆ ਹੈ। ਸੰਤਾਂ ਨੇ ਪੁਛਿਆ, "ਸਿੰਘਾ! ਦਸ ਤੇਰਾ ਕੀ ਹਾਲ ਹੈ? ਕਹਿਣ ਲੱਗਾ ਮਹਾਰਾਜ ਤੁਹਾਡੀ ਇੰਤਜ਼ਾਰ ਹੀ ਕਰ ਰਿਹਾ ਸੀ ਕਿਉਂਕਿ ਜੋ ਸੱਜਣ ਨਾਲ ਚਲਣ ਵਾਲਾ ਹੈ, ਉਹ ਸਾਹਮਣੇ ਖੜ੍ਹਾ ਹੈ। ਕਹਿੰਦੇ ਕੌਣ? ਕਹਿਣ ਲੱਗਾ, ਸੰਤ ਮਹਾਰਾਜ ਜੀ ਅਤਰ ਸਿੰਘ ਜੀ ਮਸਤੂਆਣੇ ਵਾਲੇ। ਕਹਿਣ ਲੱਗਾ ਕਿ ਉਹ ਮੈਨੂੰ ਲੈਣ ਆ ਗਏ ਹਨ ਕਿਉਂਕਿ ਮੈਂ ਉਹਨਾਂ ਦਾ ਬਣਿਆ ਹੋਇਆ ਸੀ। ਮੈਂ ਉਹਨਾਂ ਨੂੰ ਪਿਆਰ ਕਰਦਾ ਸੀ। ਸੱਜਣ ਉਹੋ ਹੀ ਹੈ ਜਿਹੜਾ ਦਰਗਾਹ ਵਿਚ ਨਾਲ ਜਾਵੇ, ਬਾਕੀ ਤਾਂ ਸਾਰਾ ਸੰਸਾਰ ਝੂਠੇ ਸੱਜਣ ਹਨ।

ਸੋ ਸਾਧ ਸੰਗਤ ਜੀ! ਗੁਰੂ ਵਿਚ ਸ਼ਕਤੀ ਹੁੰਦੀ ਹੈ ਜੋ ਨਾਮ ਦੀ ਇਕ 'ਕਣੀ' ਦਿੰਦਾ ਹੈ, ਜਿਸ ਨਾਲ ਆਦਮੀ ਦੇ ਵਿਚ ਪਰਿਵਰਤਨ ਹੋ ਜਾਂਦਾ ਹੈ। ਪਸ਼ੂਆਂ ਤੋਂ ਦੇਵਤਾ ਬਣ ਜਾਂਦਾ ਹੈ। ਦੇਵਤੇ ਤੋਂ ਵੀ ਉਪਰਲੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ। 'ਜੀਵਨ ਮੁਕਤ' ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਉਹਦੇ ਨਾਲ ਉਹ ਪਰਮੇਸ਼ਰ ਦਾ ਨਾਮ ਦਿੰਦਾ ਹੈ। ਅਸੀਂ ਨਾਮ ਬਾਰੇ ਨਹੀਂ ਸਮਝ ਸਕਦੇ ਜੋ ਕਿ ਸਭ ਤੋਂ ਵੱਡੀ ਸਮਸਿਆ ਹੈ ਕਿਉਂਕਿ ਨਾ ਤਾਂ ਅਸੀਂ ਨਾਮ ਦੇ ਰਸਤੇ ਤੇ ਚੱਲਣ ਦਾ ਇਰਾਦਾ ਬਣਾਉਂਦੇ ਹਾਂ ਤੇ ਨਾ ਹੀ ਸਮਝ ਸਕਦੇ ਹਾਂ ਕਿ ਨਾਮ ਕੀ ਹੈ? ਮਹਾਰਾਜ ਇਸ਼ਾਰਾ ਕਰਦੇ ਹਨ ਕਿ ਨਾਮ ਉਹ ਸ਼ਕਤੀ ਹੈ ਜੋ ਤੇਰੇ ਅੰਦਰ ਵੀ ਹੈ ਤੇ ਸਾਰੇ ਸੰਸਾਰ ਵਿਚ ਵੀ ਵਰਤ ਰਹੀ ਹੈ। ਇਹ ਜਿੰਨਾਂ ਸਾਰਾ ਸੰਸਾਰ ਹੈ, ਇਹ ਨਾਮ ਤੋਂ ਹੀ ਹੋਇਆ ਹੈ, ਉਹ ਨਾਮ ਸ਼ਬਦ ਹੈ ਜਿਸਨੇ ਸਾਰੀ ਸ੍ਰਿਸ਼ਟੀ ਨੂੰ ਧਾਰਨ ਕੀਤਾ ਹੋਇਆ ਹੈ। ਕਹਿੰਦਾ ਜੀ ਮੈਨੂੰ ਤਾਂ ਸੁਣਦਾ ਨਹੀਂ। ਸੁਣਦਾ ਇਸ ਕਰਕੇ ਨਹੀਂ ਕਿਉਂਕਿ ਤੂੰ ਮਾਇਆਧਾਰੀ ਹੈਂ, ਮਨ ਮਾਇਆ ਵਿਚ ਰਚਿਆ ਹੋਇਆ ਹੈ। ਕਹਿੰਦਾ ਜੀ! ਮੈਨੂੰ ਤਾਂ ਰੋਟੀ ਨਹੀਂ ਮਿਲਦੀ, ਮਾਇਆਧਾਰੀ ਤਾਂ ਉਹ ਹਨ ਜਿਹਨਾਂ ਕੋਲ ਅਰਬਾਂ ਖਰਬਾਂ ਰੁਪਏ ਹੋਣਗੇ, ਇਹ ਭੁਲੇਖਾ ਪੈ ਗਿਆ। ਮਾਇਆਧਾਰੀ ਉਹ ਹੈ ਜਿਸਨੇ ਮਾਇਆ ਨਾਲ ਚਿਤ ਲਾਇਆ ਹੋਇਆ ਹੈ। ਪਰਮੇਸ਼ਰ ਤੋਂ ਬਗੈਰ, ਜਿਸ ਦਾ ਚਿਤ ਦੁਨਿਆਵੀ ਚੀਜ਼ਾਂ ਨਾਲ ਲਗਿਆ ਹੋਇਆ ਹੈ, ਉਹ ਮਾਇਆਧਾਰੀ ਹੈ। ਕਹਿੰਦੇ ਉਹਦਾ ਅਸਰ ਕੀ ਹੈ? ਕਹਿੰਦੇ ਮਾਇਆ ਅੰਨ੍ਹਾ ਵੀ ਕਰ ਦਿੰਦੀ ਹੈ, ਬੋਲਾ ਵੀ ਕਰ ਦਿੰਦੀ ਹੈ। ਸਾਡੇ ਅੰਦਰ ਦੋ ਚੀਜ਼ਾਂ ਹਨ – ਇਕ ਸੁਰਤ ਹੈ, ਇਕ ਨਿਰਤ ਹੈ। ਸੁਰਤ ਹੋਰ ਚੀਜ਼ ਹੈ। ਨਿਰਤ ਹੋਰ ਚੀਜ਼ ਹੈ, ਇਕ ਦੇਖਣ ਵਾਲੀ ਹੈ, ਇਕ ਸੁਨਣ ਵਾਲੀ ਹੈ। ਉਹ ਸਾਡੀ ਸੁਰਤ ਸੁਤੀ ਪਈ ਹੈ, ਜਾਗਦੀ ਨਹੀਂ ਹੈ, ਸਾਰੇ ਸੰਸਾਰ ਦੀ ਸੁਰਤ ਸੁਤੀ ਪਈ ਹੈ ਮਾਇਆ ਦੇ ਵਿਚ ਲਗ ਕੇ ਸੁਤੀ ਪਈ ਹੈ। ਤਿੰਨ ਗੁਣ – ਰਜੋ ਗੁਣ, ਸਤੋ ਗੁਣ ਤੇ ਤਮੋ ਗੁਣ ਵਿਚ ਸੁੱਤੀ ਪਈ ਹੈ –

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥***

***ਪੰਨਾ – 920***

ਉਮਰ ਲੰਘਦੀ ਜਾ ਰਹੀ ਹੈ, ਪਰ ਸਾਨੂੰ ਜਾਚ ਨਹੀਂ ਆ ਰਹੀ। ਅਸੀਂ ਸੇਵਾ ਵੀ ਕਰਦੇ ਹਾਂ, ਬਾਣੀ ਵੀ ਪੜ੍ਹਦੇ ਹਾਂ ਪਰ ਫੇਰ ਸੁੱਤੇ ਦੇ ਸੁੱਤੇ ਕਿਉਂਕਿ ਸਾਡੀ ਬਿਰਤੀ ਤਿੰਨਾਂ

ਗੁਣਾਂ ਵਿਚ ਖੇਲ੍ਹ ਰਹੀ ਹੈ। ਕਦੀ ਰਜੋ ਗੁਣੀ ਬੰਦੇ ਬਣਦੇ ਹਾਂ, ਆਹ ਹੋ ਜਾਵੇ ਆਹ ਹੋ ਜਾਵੇ। ਮਨ ਤਾਂ ਏਧਰ ਦੌੜਿਆ ਫਿਰਦਾ ਹੈ, ਭਜਨ ਕਿਸ ਤਰ੍ਹਾਂ ਕਰ ਲਵਾਂਗੇ। ਤਮੋ ਗੁਣ ਬਿਰਤੀ ਅੰਧਕਾਰਮਈ ਹੈ। ਚਿਤ ਹੀ ਨਹੀਂ ਕਰਦਾ ਸਤਸੰਗ ਵਿਚ ਜਾਣ ਦਾ; ਜਾਂ ਸੌਂ ਜਾਈਏ ਜਾਂ ਸਿਨਮਾ ਦੇਖ ਆਈਏ ਕਿਉਂਕਿ ਬਿਰਤੀ ਗਲਤ ਹੈ, ਤਮੋ ਗੁਣ ਬਿਰਤੀ ਹੈ, ਚੰਚਲ ਬਿਰਤੀ ਹੈ, ਮਨ ਚੰਚਲ ਚੀਜ਼ਾਂ ਵਲ ਨੂੰ ਜਾਂਦਾ ਹੈ। ਰਜੋ ਗੁਣ ਬਿਰਤੀ ਰੰਗ ਤਮਾਸ਼ਿਆਂ ਵਿਚ ਜਾਂਦੀ ਹੈ। ਜੋ ਸਤੋ ਗੁਣ ਬਿਰਤੀ ਹੈ ਉਹ ਸ਼ਾਂਤ ਬਿਰਤੀ ਹੈ। ਪਰ ਅਸੀਂ ਉਸਦਾ ਫਾਇਦਾ ਨਹੀਂ ਉਠਾਉਂਦੇ, ਸਤੋ ਗੁਣ ਭਜਨ ਕਰਨ ਵਾਲੀ ਬਿਰਤੀ ਹੈ।

ਇਕ ਬਿਰਤੀ ਇਸ ਤੋਂ ਉਪਰ ਹੈ, ਜਿਸ ਨੂੰ ਜਾਗ ਵਾਲੀ ਬਿਰਤੀ ਕਹਿੰਦੇ ਹਨ। ਉਹਦੀਆਂ ਨਿਸ਼ਾਨੀਆਂ ਵੀ ਹਨ। ਮਹਾਰਾਜ ਕਹਿੰਦੇ ਇਹ ਤਿੰਨ ਬਿਰਤੀਆਂ - ਰਜੋ ਗੁਣ, ਤਮੋ ਗੁਣ ਤੇ ਸਤੋ ਗੁਣ, ਇਹਨਾਂ ਤਿੰਨਾਂ ਵਿਚ ਤਾਂ ਹੈਗੀ ਨੀਂਦ। ਸਾਰਾ ਸੰਸਾਰ ਭਰਮ ਵਿਚ ਸੁੱਤਾ ਪਿਆ ਹੈ-

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ...........॥***

***ਪੰਨਾ - 920***

ਕੇਵਲ ਸੁੱਤਾ ਹੀ ਨਹੀਂ, ਨਾਲ ਭਰਮ ਵੀ ਪਿਆ ਹੋਇਆ ਹੈ। Illusion and ignorance (ਭਰਮ ਅਤੇ ਅਗਿਆਨਤਾ) ਵੀ ਪਈ ਹੋਈ ਹੈ। ਉਹ ਇਸਦਾ ਭਰਮ ਨਹੀਂ ਟੁਟਦਾ। ਧਰਮ ਦੇ ਵਿਚ ਵੀ ਆਉਂਦਾ ਹੈ, ਨਾਮ ਵੀ ਲੈ ਲੈਂਦਾ ਹੈ, ਗੁਰੂ ਵੀ ਧਾਰਨ ਕਰ ਲੈਂਦਾ ਹੈ, ਫੇਰ ਵੀ ਸੁੱਤੇ ਦਾ ਸੁੱਤਾ ਕਿਉਂਕਿ ਜਾਗਣ ਦੀ ਇਸਨੇ ਮਿਹਨਤ ਨਹੀਂ ਕੀਤੀ। ਮਹਾਰਾਜ ਦਸਦੇ ਹਨ ਕਿ ਜਾਗਦਾ ਕੌਣ ਹੈ? ਕਹਿੰਦੇ ਜਾਗਦਾ ਉਹ ਹੈ ਜਿਸ ਨੂੰ ਦਿਨ ਰਾਤ ਨਾਮ ਦੀ ਲਿਵ ਲਗ ਜਾਵੇ। ਸੁਰਤ ਜਾਗ ਪਵੇ, ਨਿਰਤ ਜਾਗ ਪਏ; ਨਿਰਤ ਨੇ ਦੇਖਣਾ ਹੈ ਤੇ ਸੁਰਤ ਨੇ ਸੁਨਣਾ ਹੈ। ਮਹਾਰਾਜ ਕਹਿੰਦੇ ਕਿ ਜਿੰਨੀ ਦੇਰ ਤਕ ਇਸਦੀ ਬਿਰਤੀ ਮਾਇਆ ਵਿਚ ਹੈ, ਓਨੀ ਦੇਰ ਤਕ ਇਹ ਅਖੀਰਲੀ ਹੱਦ (extreme) ਤਕ ਸੁੱਤਾ ਪਿਆ ਹੈ।

***ਮਾਇਆਧਾਰੀ ਅਤਿ ਅੰਨਾ ਬੋਲਾ॥ ਪੰਨਾ - 313***

ਅਤਿ, ਐਕਸਟਰੀਮ ਨੂੰ ਕਹਿੰਦੇ ਹਨ। ਇਹ ਕੋਈ ਥੋੜ੍ਹਾ ਬਹੁਤ ਨਹੀਂ ਸੁੱਤਾ, ਬਿਲਕੁਲ ਘੂਕ ਨੀਂਦ ਵਿਚ ਪਿਆ ਹੈ। ਲੈਕਚਰ ਵੀ ਕਰਦਾ ਹੈ, ਕੀਰਤਨ ਵੀ ਕਰਦਾ ਹੈ ਫਿਰ ਵੀ ਸੁੱਤੇ ਦਾ ਸੁੱਤਾ ਹੈ। ਜੇ ਜਾਗਦਾ ਹੋਵੇ, ਜਾਗਦੇ ਦਾ ਕੀਰਤਨ ਇਕ ਵਾਰੀ ਸੁਣ ਲਵੇ, ਬੰਦਾ ਉਸੇ ਵੇਲੇ ਬਦਲ ਜਾਂਦਾ ਹੈ। ਸੱਜਣ ਨੇ ਗੁਰੂ ਨਾਨਕ ਦਾ ਇਕ ਸ਼ਬਦ ਸੁਣਿਆ ਹੈ, ਸਚਮੁਚ ਹੀ ਸਜਣ ਬਣ ਗਿਆ। ਨੂਰਸ਼ਾਹ ਨੇ ਸੁਣਿਆ ਸੀ, ਨੂਰਸ਼ਾਹ ਬਦਲ ਗਈ। ਭੂਮੀਏ ਨੇ ਸੁਣਿਆ, ਭੂਮੀਆਂ ਬਦਲ ਗਿਆ। ਜਿਸਨੇ ਵੀ ਗੁਰੂ ਨਾਨਕ ਦਾ ਸ਼ਬਦ ਸੁਣ ਲਿਆ ਉਸ ਨੂੰ ਜਾਗ ਆ ਗਈ, ਉਹ ਸੁੱਤਾ ਨਹੀਂ ਰਿਹਾ, ਫਰਕ ਕੀ ਹੈ? ਅਸੀਂ ਵੀ ਕੀਰਤਨ ਕਰਦੇ ਹਾਂ, ਬਾਣੀ ਵੀ ਕੀਰਤਨ ਵਿਚ ਸੀ, ਫਿਰ ਸਾਡੇ ਤੇ ਉਹਦੇ ਵਿਚ ਕੀ ਫਰਕ ਹੋਇਆ? ਮਹਾਰਾਜ ਨੇ ਕੀਰਤਨ ਨੂੰ ਪ੍ਰਧਾਨਗੀ ਦਿੱਤੀ ਹੈ।

***ਕਲਜੁਗ ਮਹਿ ਕੀਰਤਨੁ ਪਰਧਾਨਾ॥***
***ਗੁਰਮੁਖਿ ਜਪੀਐ ਲਾਇ ਧਿਆਨਾ॥***
***ਆਪਿ ਤਰੈ ਸਗਲੇ ਕੁਲ ਤਾਰੇ***
***ਹਰਿ ਦਰਗਹ ਪਤਿ ਸਿਉ ਜਾਇਦਾ॥ ਪੰਨਾ - 1075***

ਅਸੀਂ ਗੁਰਦਵਾਰਿਆਂ ਵਿਚ ਜਾਂਦੇ ਹਾਂ, ਕੀਰਤਨ ਸੁਣਦੇ ਹਾਂ, ਵੱਡੇ ਵੱਡੇ ਰਾਗੀ ਆਉਂਦੇ ਹਨ। ਫੇਰ ਆਦਮੀ ਉਥੇ ਦਾ ਉਥੇ ਕਿਉਂ ਰਹਿੰਦਾ ਹੈ? ਇਹ ਗੱਲ ਵਿਚਾਰਨ ਵਾਲੀ ਹੈ। ਕੀਰਤਨ ਦੀ ਤਾਸੀਰ ਵਿਚ ਫਰਕ ਪੈ ਗਿਆ ਜਾਂ ਕਰਨ ਵਾਲੇ ਵਿਚ ਫਰਕ ਪੈ ਗਿਆ। ਆਵਾਜ਼ ਵੀ ਉਸਦੀ ਰਸੀਲੀ ਹੈ, ਸਾਜ ਵੀ ਬੜੇ ਰਸੀਲੇ ਹਨ, ਮਨ ਅੰਦਰ ਕਿਉਂ ਨਹੀਂ ਵਸਦਾ?

***'ਚਲਦਾ'***



# 'ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ'

***ਸੰਤ ਵਰਿਆਮ ਸਿੰਘ***
***ਬਾਨੀ ਵਿ. ਗੁ. ਰੂ. ਮਿਸ਼ਨ***

**(ਦਸੰਬਰ 1995 ਵਿਚ ਉਚਾਰਨ ਕੀਤੇ ਪ੍ਰਵਚਨ)**

ਸੰਨ 1666 ਈਸਵੀ (ਸੰਮਤ 1723 ਬਿਕ੍ਰਮੀ ਪੋਹ ਸੁਦੀ ਸੱਤਵੀਂ) ਦੀ ਸੁਭਾਗੀ ਰਾਤ ਨੂੰ ਸਾਰੇ ਅਕਾਸ਼ ਮੰਡਲ ਵਿਚ ਇਕ ਮਹਾਨ ਪ੍ਰਕਾਸ਼ ਹੋਇਆ ਅਤੇ ਗੁਰੂ ਦਸਮੇਸ਼ ਪਿਤਾ ਜੀ ਸੰਸਾਰ ਦੇ ਕਰਮ ਮੰਡਲ ਉਪਰ ਪ੍ਰਵੇਸ਼ ਹੋਏ। ਉਚੀਆਂ ਉਡਾਰੀਆਂ ਵਾਲੀਆਂ ਰੂਹਾਂ ਨੇ ਇਸ ਅਲੌਕਿਕ ਪ੍ਰਕਾਸ਼ ਨੂੰ ਅਨੁਭਵ ਕੀਤਾ ਜਿਨ੍ਹਾਂ ਵਿਚ ਇਕ ਭੀਖਣ ਸ਼ਾਹ ਫਕੀਰ, ਘੁੜਾਮ (ਜ਼ਿਲ੍ਹਾ ਪਟਿਆਲਾ) ਨਿਵਾਸੀ ਨੂੰ ਭੀ ਪ੍ਰਤੱਖ ਰੂਪ ਵਿੱਚ ਇਹ ਮਹਾਨ ਪ੍ਰਕਾਸ਼ ਪਟਨੇ ਵਿਖੇ ਇਕ ਬਾਲ ਸਰੀਰ ਵਿਚ ਪ੍ਰਵੇਸ਼ ਕਰਦਾ ਦਿਸਿਆ; ਇਕ ਇਲਹਾਮ ਸੁਣਿਆ ਕਿ ਸੰਸਾਰ ਨੂੰ ਸਹੀ ਰਾਹ ਦਿਖਾਉਣ ਵਾਲਾ ਅਕਾਲ ਪੁਰਖ ਦਾ ਭੇਜਿਆ ਹੋਇਆ ਪੈਗੰਬਰ ਆਇਆ ਹੈ। ਹੋਰ ਭੀ ਕਈ ਪੁੱਗੀਆਂ ਹੋਈਆਂ ਰੂਹਾਂ ਨੂੰ ਇਸ ਮਹਾਨ ਪ੍ਰਕਾਸ਼ ਦਾ ਅਨੁਭਵ ਹੋਇਆ। ਇਹ ਕੋਈ ਅਤਕਥਨੀ ਵਾਲੀ ਗੱਲ ਨਹੀਂ ਹੋਇਆ ਕਰਦੀ। ਆਦਮੀ ਦੇ ਅੰਦਰ ਪਰਮੇਸ਼ਰ ਨੇ ਅਜਿਹੀਆਂ ਅਲੌਕਿਕ ਸ਼ਕਤੀਆਂ ਰੱਖੀਆਂ ਹੋਈਆਂ ਹਨ ਜਿਨ੍ਹਾਂ ਰਾਹੀਂ ਭੂਤ, ਭਵਿੱਖ ਅਤੇ ਵਰਤਮਾਨ ਬਾਰੇ ਪੂਰੀ ਤਰ੍ਹਾਂ ਨਾਲ ਗਿਆਨ ਹੋ ਜਾਇਆ ਕਰਦਾ ਹੈ। ਅੱਜ ਪੂਗੀ ਹੋਈ ਮਹਾਨ ਆਤਮਾ ਪੀਰ ਭੀਖਣ ਸ਼ਾਹ ਨੂੰ ਭੀ ਪ੍ਰਭੂ ਨੇ ਕਿਰਪਾ ਕਰਕੇ ਵਿਖਾਇਆ। ਇਹ ਪੀਰ ਪਟਨੇ ਵਿੱਚ ਪਹੁੰਚ ਕੇ ਦਰਸ਼ਨ ਕਰਕੇ ਪਰਖਣ ਦਾ ਯਤਨ ਕਰਦਾ ਹੈ ਕਿ ਇਹ ਪੈਗੰਬਰ ਕਿਹੜੇ ਧਰਮ ਨਾਲ ਸਬੰਧ ਰਖੇਗਾ - ਕੀ ਇਹ ਮਹਾਨ ਆਤਮਾ ਹਿੰਦੂਆਂ ਵਾਸਤੇ ਕੰਮ ਕਰੇਗੀ ਜਾਂ ਮੁਸਲਮਾਨਾਂ ਵਾਸਤੇ ਕੁਝ ਕਰੇਗੀ। ਇਸ ਫਕੀਰ ਨੇ ਪਟਨੇ ਪਹੁੰਚ ਕੇ ਦਰਸ਼ਨ ਕੀਤੇ। ਪਹਿਲਾਂ ਪਲੰਘ ਦੇ ਨੇੜੇ ਜਾ ਕੇ ਗੋਡੇ ਟੇਕ ਕੇ ਸਿਜਦਾ ਕੀਤਾ। ਇਸ ਦੇ ਨੈਣ ਪਾਣੀ ਨਾਲ ਤਰ ਹੋ ਚੁਕੇ ਸਨ। ਸਿੱਜਦਾ ਕਰਨ ਉਪਰੰਤ ਉਸ ਦਾ ਸਿਰ ਉਠਿਆ ਅਤੇ ਦੋਵੇਂ ਹੱਥ ਖੋਲ੍ਹੇ ਅਤੇ ਖੁੱਲ੍ਹੇ ਨੈਣਾਂ ਨੂੰ ਗੁਰੂ ਨੇਤਰਾਂ ਵੱਲ ਜੋੜ ਲਿਆ ਅਤੇ ਅਬੋਲ ਭਾਵਨਾ ਦੀ ਬੋਲੀ ਵਿੱਚ ਪੀਰ ਜੀ ਨੇ ਉਸੇ ਮਹਾਨ ਆਤਮਾ ਅੱਗੇ ਕੀ ਬੇਨਤੀਆਂ ਕੀਤੀਆਂ, ਉਨ੍ਹਾਂ ਨੂੰ ਕੋਈ ਨਹੀਂ ਜਾਣ ਸਕਦਾ ਪਰ ਇਹ ਦੇਖਿਆ ਗਿਆ ਕਿ ਪੀਰ ਜੀ ਨੇ ਦੋ ਕੁੱਜੇ ਮਿਠਾਈ ਦੇ ਆਪਣੇ ਮੁਰੀਦਾਂ ਕੋਲੋਂ ਲੈ ਕੇ ਗੁਰੂ ਜੀ ਅੱਗੇ ਪੇਸ਼ ਕੀਤੇ ਜੋ ਗੁਰੂ ਮਹਾਰਾਜ ਜੀ ਦੇ ਦੋਵੇਂ ਪਾਸੇ ਹੱਥਾਂ ਦੇ ਨੇੜੇ ਟਿਕਾਏ। ਗੁਰੂ ਮਹਾਰਾਜ ਜੀ ਨੇ ਆਪਣੇ ਕੋਮਲ ਬਾਲ ਹਸਤ ਕਮਲ ਉਠਾਏ ਅਤੇ ਦੋਹਾਂ ਕੁੱਜਿਆਂ ਉਪਰ ਰੱਖ ਕੇ ਆਪ ਸਿਆਣੇ ਵਿਅਕਤੀਆਂ ਵਾਂਗ ਮੁਸਕਰਾਏ। ਪੀਰ ਜੀ ਨੇ ਭੇਦ ਸਮਝ ਲਿਆ, ਵਿਸਮਾਦ ਵਿੱਚ ਆਇਆ ਅਤੇ 'ਸੁਭਾਨ ਅੱਲਾ, ਸੁਭਾਨ ਅੱਲਾ' ਕਹਿੰਦਾ ਹੋਇਆ ਮੁੜ ਸਿੱਜਦਾ ਕਰਨ ਲੱਗਿਆ ਅਤੇ ਨਾਲ ਹੀ ਬੇਨਤੀ ਕੀਤੀ ਕਿ ਮੈਂ ਆਪ ਜੀ ਦੀ ਪ੍ਰੀਖਿਆ ਕੀਤੀ ਹੈ, ਹੇ ਵਲੀ ਅੱਲਾ! ਜਿਵੇਂ ਗੁਰੂ ਬਾਬਾ ਨਾਨਕ ਜੀ ਨੇ ਛੋਟੀ ਉਮਰ ਵਿੱਚ ਰਾਏ ਬੁਲਾਰ ਨੂੰ ਚਮਤਕਾਰ ਵਿਖਾ ਕੇ ਮੁਰੀਦ ਬਣਾ ਲਿਆ ਸੀ, ਤਿਵੇਂ ਹੀ ਮੈਨੂੰ ਆਪ ਨੇ ਗਿਆਨ ਕਰਾ ਕੇ ਮੁਰੀਦ ਬਣਾਇਆ ਹੈ, ਮੈਨੂੰ ਮੁਆਫ ਕਰ ਦੇਣਾ। ਇਸ ਤਰ੍ਹਾਂ ਦੇ ਨਾਲ ਪੀਰ ਭੀਖਣ ਸ਼ਾਹ ਨੇ ਪ੍ਰਤੱਖ ਸ਼ਕਤੀ ਵੇਖੀ। ਗੁਰੂ ਦਸਮੇਸ਼ ਪਿਤਾ ਜੀ ਨੇ ਇਸੇ ਹੀ ਘਟਨਾ ਨੂੰ ਸਪਸ਼ਟ ਕਰਦੇ ਹੋਏ ਅਪਣੀ ਰਚਨਾ 'ਅਕਾਲ ਉਸਤਤਿ' ਵਿੱਚ ਇਉਂ ਅੰਕਿਤ ਕੀਤਾ ਹੈ:-

ਦਸਮੇਸ਼ ਜੀ ਦੇ ਅਵਤਾਰ ਧਾਰਨ ਸਮੇਂ ਪੀਰ ਭੀਖਨਸ਼ਾਹ ਜੀ ਸਿਜਦਾ ਕਰਦੇ ਹੋਏ

***ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ***
***ਕੋਊ ਬ੍ਰਹਮਚਾਰੀ ਕੋਈ ਜਤੀਅਨ ਮਾਨਬੋ॥***
***ਹਿੰਦੂ ਔ ਤੁਰਕ ਕੋਊ ਰਾਫਸੀ ਇਮਮਸਾਫੀ***
***ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥***
***ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ***
***ਦੂਸਰੋ ਨ ਭੇਦ ਕੋਈ ਭੂਲ ਭਰਮ ਮਾਨਬੋ॥***
***ਏਕ ਹੀ ਕੀ ਸੇਵ ਸਭਹੀ ਕੋ ਗੁਰਦੇਵ ਏਕ***
***ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥***

ਗੁਰੂ ਮਹਾਰਾਜ ਜੀ ਨੇ ਖਾਲਸੇ ਨੂੰ ਜੋ ਉਪਦੇਸ਼ ਦਿੱਤਾ ਅਤੇ ਸੰਸਾਰ ਨੂੰ ਪੈਗਾਮ ਦਿੱਤਾ, ਉਸ ਰਾਹੀਂ ਆਪ ਜੀ ਨੇ

ਫੁਰਮਾਇਆ ਹੈ ਕਿ ਆਦਮੀ ਦੇ ਅੰਦਰ ਇਕੋ ਪਰਮੇਸ਼ਰ ਦੀ ਜੋਤਿ ਪਸਰੀ ਹੋਈ ਹੈ:-

*ਪਾਰਬ੍ਰਹਮ ਕੇ ਸਗਲੇ ਠਾਉ।।*
*ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ।।*
*ਆਪੇ ਕਰਨ ਕਰਾਵਨ ਜੋਗੁ।।*
*ਪ੍ਰਭ ਭਾਵੈ ਸੋਈ ਫੁਨਿ ਹੋਗੁ।।*
*ਪਸਰਿਓ ਆਪਿ ਹੋਇ ਅਨਤ ਤਰੰਗ।।*
*ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ।।*
*ਜੈਸੀ ਮਤਿ ਦੇਇ ਤੈਸਾ ਪਰਗਾਸ।।*
*ਪਾਰਬ੍ਰਹਮੁ ਕਰਤਾ ਅਬਿਨਾਸ।।*
*ਸਦਾ ਸਦਾ ਸਦਾ ਦਇਆਲ।।*
*ਸਿਮਰਿ ਸਿਮਰਿ ਨਾਨਕ ਭਏ ਨਿਹਾਲ।। ਪੰਨਾ - 275*

ਇਸ ਇਲਾਹੀ ਸਿਧਾਂਤ ਨੂੰ ਗੁਰੂ ਮਹਾਰਾਜ ਜੀ ਨੇ ਆਪਣੇ ਜੀਵਨ ਅੰਦਰ ਪ੍ਰਤੱਖ ਰੂਪ ਵਿਚ ਵਰਤੋਂ ਵਿਚ ਲਿਆਂਦਾ। ਆਪ ਨੂੰ ਜਿੰਨਾਂ ਸਤਿਕਾਰ ਦੇਹੁਰੇ ਦਾ ਸੀ, ਓਨਾਂ ਹੀ ਮਸੀਤ ਦਾ ਸੀ। ਆਪ ਪੂਜਾ ਕਰਨ ਵਾਲੇ ਨੂੰ ਭੀ ਸਤਿਕਾਰਦੇ ਸਨ ਅਤੇ ਨਿਮਾਜ਼ ਪੜ੍ਹਨ ਵਾਲੇ ਨੂੰ ਭੀ ਪਿਆਰਦੇ ਸਨ। ਇਨ੍ਹਾਂ ਗੱਲਾਂ ਦਾ ਸਹੀ ਸਰੂਪ ਆਪ ਜੀ ਦੇ ਜੀਵਨ ਵਿੱਚੋਂ ਪ੍ਰਤੱਖ ਭਾਸਦਾ ਹੈ। ਆਪ ਜੀ ਦੇ ਬਚਨ ਹਨ-

*ਦੇਹੁਰਾ ਮਸੀਤ ਸੋਈ ਪੂਜਾ ਔ ਨਿਮਾਜ਼ ਓਈ*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।।*
*ਦੇਵਤਾ ਅਦੇਵ ਜੈਛ ਗੰਧ੍ਰਬ ਤੁਰਕ ਹਿੰਦੂ*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।।*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ।।*
*ਅਲਹ ਅਭੇਖ ਸੋਈ ਪੁਰਾਨ ਔ ਕੁਰਨ ਓਈ*
*ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ।।*
*(ਅਕਾਲ ਉਸਤਤਿ)*

ਆਪ ਜੀ ਦੇ ਜੀਵਨ ਵਿੱਚ ਜੰਗਾਂ ਯੁੱਧਾਂ ਦਾ ਬਹੁਤ ਜ਼ਿਕਰ ਆਉਂਦਾ ਹੈ ਪਰ ਉਨ੍ਹਾਂ ਦੇ ਮੰਤਵ ਨੂੰ ਸਮਝਣਾ ਬਹੁਤ ਮੁਸ਼ਕਿਲ ਹੈ ਕਿਉਂਕਿ ਇਹ ਯੁੱਧ ਕਿਸੇ ਰਾਜਸੀ ਲਾਲਚ, ਕਿਸੇ ਸਮਾਜਿਕ ਬੜ੍ਹੌਤੀ ਜਾਂ ਕਿਸੇ ਹੋਰ ਮੰਤਵ ਲਈ ਜਾਂ ਕਿਸੇ ਧਰਮ ਨੂੰ ਨੀਚਾ ਦਿਖਾਉਣ ਲਈ ਨਹੀਂ ਸਨ ਲੜੇ ਗਏ, ਇਹ ਤਾਂ ਸਤਿ ਉਪਰ ਆਧਾਰਤ ਸਨ ਅਤੇ ਮਾਨੁਖ ਦੇ ਬੁਨਿਆਦੀ ਹੱਕਾਂ ਦੀ ਰਾਖੀ ਲਈ ਜਾਬਰਾਂ ਨਾਲ ਲੜੇ ਗਏ ਸਨ। ਜਾਬਰ ਭਾਵੇਂ ਪਹਾੜੀ ਰਾਜੇ ਸਨ ਜਾਂ ਆਮ ਮੁਲਖਈਆ ਜਾਂ ਮੁਸਲਮਾਨ ਸਰਕਾਰਾਂ, ਪਰ ਆਪ ਕੇਵਲ ਜਬਰ ਨੂੰ ਹਟਾਉਣ ਲਈ ਅਤੇ ਆਦਮੀ ਦੇ ਬੁਨਿਆਦੀ ਹੱਕਾਂ ਦੀ ਰਾਖੀ ਲਈ ਅਤੇ ਸਾਰੇ ਮਜ਼ਹਬਾਂ ਦੀ ਆਜ਼ਾਦੀ ਲਈ, ਜਿਵੇਂ ਕਿ ਦੇਹੁਰੇ ਅਤੇ ਮਸੀਤ ਦੀ ਸਮਾਨਤਾ, ਪੂਜਾ ਅਤੇ ਨਿਮਾਜ਼ ਪੜ੍ਹਨ ਦੀ ਆਜਾਦੀ ਲਈ ਹੀ ਲੜਦੇ ਸਨ। ਇਸਲਾਮ ਵਾਲੇ ਗੁਰੂ ਮਹਾਰਾਜ ਜੀ ਦਾ ਤਨੋ ਮਨੋ ਸਤਿਕਾਰ ਕਰਦੇ ਸਨ। 'ਮਿਤਰ ਉਹ ਜਿਹੜਾ ਲੋੜ ਸਮੇਂ ਕੰਮ ਆਵੇ' ਦੇ ਕਥਨ ਅਨੁਸਾਰ ਜਦੋਂ ਅਸੀਂ ਗੁਰੂ ਮਹਾਰਾਜ ਜੀ ਦੇ ਜੀਵਨ ਉਤੇ ਝਾਤ ਮਾਰਦੇ ਹਾਂ ਤਾਂ ਦੇਖਦੇ ਹਾਂ ਕਿ ਸਭ ਤੋਂ ਪਹਿਲਾਂ ਇਨ੍ਹਾਂ ਦੀ ਪੈਗੰਬਰੀ ਦਾ ਐਲਾਨ ਕਰਨ ਵਾਲਾ ਮੁਸਲਮਾਨ ਪਰਤਾਪੀ ਪੀਰ ਭੀਖਣ ਸ਼ਾਹ ਸੀ ਅਤੇ ਉਨ੍ਹਾਂ ਨਾਲ ਹਾਰਦਿਕ ਪਿਆਰ ਕਰਨ ਵਾਲੇ ਪਟਨੇ ਦੇ ਦੋ ਨਵਾਬ ਰਹੀਮ ਬਖਸ਼ ਅਤੇ ਕਰੀਮ ਬਖਸ਼ ਸਨ। ਉਨ੍ਹਾਂ ਦਾ ਪਿਆਰ ਐਨਾ ਵਧ ਗਿਆ ਸੀ ਕਿ ਜਦੋਂ ਬਾਲ ਗੁਰੂ ਜੀ, ਪਿਤਾ ਗੁਰੂ ਜੀ ਦੀ ਆਗਿਆ ਅਨੁਸਾਰ ਪਟਨੇ ਤੋਂ ਪੰਜਾਬ ਦੇਸ ਨੂੰ ਚੱਲੇ ਤਾਂ ਉਨ੍ਹਾਂ ਨੇ ਗੁਰੂ ਜੀ ਪ੍ਰਤੀ ਆਪਣਾ ਬਿਰਹਾ ਪ੍ਰਗਟ ਕਰਦੇ ਹੋਏ ਕਿਹਾ ਕਿ 'ਸਾਹਿਬ! ਅਸੀਂ ਆਪ ਦੇ ਦੀਦਾਰ ਬਿਨਾਂ ਕਿਵੇਂ ਜਿਉਂਦੇ ਰਹਾਂਗੇ, ਸਾਡੇ ਤਾਂ ਰੋਮ ਰੋਮ ਵਿੱਚ ਤੇਰਾ ਪਿਆਰ ਰਚ ਗਿਆ ਹੈ ਅਤੇ ਜਿਵੇਂ ਮਛਲੀ ਪਾਣੀ ਤੋਂ ਬਿਨਾਂ ਜਿਊਂਦੀ ਨਹੀਂ ਰਹਿ ਸਕਦੀ, ਤਿਵੇਂ ਅਸੀਂ ਭੀ ਅਪਣੇ ਪ੍ਰਾਣ ਤਿਆਗ ਦਿਆਂਗੇ।' ਉਨ੍ਹਾਂ ਦੇ ਨੇਤਰਾਂ ਵਿੱਚੋਂ ਜਲ ਵਹਿ ਰਿਹਾ ਸੀ ਅਤੇ ਬੋਲਿਆ ਨਹੀਂ ਸੀ ਜਾ ਰਿਹਾ; ਸਾਰਾ ਮਾਹੌਲ ਹੀ ਪਿਆਰ ਦੇ ਵਲਵਲਿਆਂ ਨਾਲ ਭਰਿਆ ਹੋਇਆ ਸੀ। ਆਪ ਜੀ ਨੇ ਉਨ੍ਹਾਂ ਨੂੰ ਪਿਆਰ ਦਿੱਤਾ ਅਤੇ ਪਿੱਠ ਤੇ ਹੱਥ ਰਖਦੇ ਹੋਏ ਕਿਹਾ ਕਿ ਤੁਸੀਂ ਨਿਮਾਜ਼ ਪੜ੍ਹਨ ਪਿਛੋਂ ਜਦੋਂ ਜਪੁ ਸਾਹਿਬ ਦਾ ਪਾਠ ਕਰਿਆ ਕਰੋਂਗੇ, ਉਸ ਸਮੇਂ ਤੁਹਾਨੂੰ ਸਾਡੇ ਪ੍ਰੱਤਖ ਦਰਸ਼ਨ ਹੋਇਆ ਕਰਨਗੇ। ਇਸੇ ਤਰ੍ਹਾਂ ਆਪ ਪਿਆਰ ਜਿੱਤਾਂ ਜਿੱਤਦੇ ਪੰਡਤ ਸ਼ਿਵ ਦੱਤ ਅਤੇ ਰਾਣੀ ਮੈਣੀ ਨੂੰ ਧੀਰਜ ਦਿੰਦੇ ਹੋਏ ਲਖਨੌਰ ਪਹੁੰਚਦੇ ਹਨ। ਉਥੇ ਦਾ ਪੀਰ ਆਰਫ ਦੀਨ ਆਪ ਜੀ ਨੂੰ ਸਤਿਕਾਰ ਸਹਿਤ ਸਿੱਜਦਾ ਕਰਦਾ ਹੋਇਆ ਐਲਾਨ ਕਰਦਾ ਹੈ ਕਿ ਇਹ ਬਾਲ ਰੂਪ ਵਿੱਚ ਆਇਆ ਪੈਗੰਬਰ ਸਭ ਤੋਂ ਉਚਾ ਹੈ। ਮੁਰੀਦਾਂ ਦੇ ਪੁੱਛਣ ਤੇ ਕਿ ਤੁਸੀਂ ਇਸ ਬਾਲਕ ਨੂੰ ਕਿਉਂ ਐਨੀ ਪ੍ਰੇਮ ਭਾਵਨਾ ਨਾਲ ਸਿੱਜਦਾ ਕੀਤਾ ਹੈ, ਪੀਰ ਆਰਫ ਦੀਨ ਨੇ ਬਹੁਤ ਅਦਬ ਵਿੱਚ ਆ ਕੇ ਫੁਰਮਾਨ ਕੀਤਾ, ਜਿਸ ਨੂੰ ਭਾਈ ਵੀਰ ਸਿੰਘ ਜੀ ਨੇ ਆਪਣੀ ਸ਼ਰਧਾ ਭਰੀ ਕਲਮ ਨਾਲ ਦਸ਼ਮੇਸ਼ ਚਮਤਕਾਰ ਦੇ ਪੰਨਾ ੬੦੯ ਉਤੇ ਇਉਂ ਅੰਕਿਤ ਕੀਤਾ ਹੈ-

*ਸੱਚਾ ਪ੍ਰਸ਼ਨ ਸੁਣੋਂ ਬਈ ਲੋਕੋ!*
*ਦੇਖਿਆ ਹੈ ਦਿਆਂ ਸੁਣਾਯਾ।*
*'ਕਦੇ ਕਦੇ ਜਦ ਚੜ੍ਹਾਂ ਮੁ੍ਰਾਕਬੇ ਵਿੱਚ ਸਮਾਧੀ ਜਾਵਾਂ।*
*'ਵਿਚ ਦਰਗਾਹ ਜਦੋਂ ਮੈਂ ਜਾਵਾਂ, ਜਾਕੇ ਕੀਹ ਤਕਾਵਾਂ।*
*'ਏਹੋ ਬਾਲ, ਜੋਤਿ ਦਾ ਜਾਮਾਂ ਜਗਮਗ ਰੂਪ ਨੂੰਰਾਨੀ।*
*'ਸੁੰਦਰਤਾ ਜਿਸ ਦੇ ਪਗ ਚੁੰਮੇ ਨੂਰੋ ਨੂਰ ਰੂਹਾਨੀ।*
*'ਸਭ ਤੋਂ ਉਚਾ, ਸਭ ਤੋਂ ਵੱਡਾ ਸਭ ਤੋਂ ਨੂਰ ਜਲਾਲੀ।*
*'ਸਭ ਝੁਕਦੇ ਹਨ ਇਸ ਦੇ ਅੱਗੇ ਇਸ ਦੀ ਚਾਲ ਨਿਰਾਲੀ।*
*'ਅੱਲਾ ਵਿੱਚ ਫਨਾ - ਦਾ ਦਰਜਾ, ਮੇਰੀ ਪਹੁੰਚ ਨ ਜਿਥੇ।*
*'ਉਥੋਂ ਤਕ ਦੇਖਿਆ ਇਸ ਨੂੰ, ਅੱਜ ਡਿਠਾ ਮੈ ਇਥੇ।*
*'ਉਥੋਂ ਇਹ ਏਥੇ ਹੈ ਆਇਆ, ਅੱਲਾ ਆਪ ਪਠਾਯਾ।*
*ਕੁਫਰ ਜ਼ੁਲਮ ਦਾ ਪਾਪ ਮੇਟਸੀ, ਏਸ ਲਈ ਹੈ ਆਯਾ।*
*'ਮੈ ਅੱਲਾ ਦੇ ਦਰ ਤੇ ਏਹੋ ਸਭ ਤੋਂ ਉਚਾ ਡਿਠਾ।*

*'ਅੱਜ ਸਿਵਾਤਾ ਖਾਕੀ ਜਾਮਾ, ਰੰਗ ਜਮਾਲੀ ਮਿੱਠਾ।*
*'ਸਿੱਜਦਾ ਏਸ ਲਈ ਮੈ ਕੀਤਾ, ਤੁਸੀਂ ਅਦਬ ਵਿੱਚ ਆਓ।*
*'ਸ਼ੱਕ ਕਰੋ ਤਾਂ ਕਾਫਰ ਹੋਸੋ, ਲਿਆ ਇਮਾਨ ਸੁਖ ਪਾਓ।*
*'ਅੱਲਾ ਕਰਨੇ ਅੱਲਾ ਜਾਣੇ, ਸਾਨੂੰ ਚਾਹੀਏ ਝੁਕਣਾ।*
*'ਹੁਕਮ ਉਸ ਦੇ ਅੱਗੇ ਝੁਕਣਾ, ਸਚ ਕਹਿਣੋਂ ਨਾ ਰੁਕਣਾ।*
*ਤਦੋਂ ਮੁਰੀਦਾਂ ਸੀਸ ਨਿਵਾਯਾ, 'ਪੀਰਾਂ ਕਿਹਾ ਸਿਰ ਧਰਿਆ।*
*ਛਡ ਤੁੱਅਸਬ ਸੱਚ ਪਛਾਤਾ, ਝੂਠਾ ਹਠ ਨ ਕਰਿਆ।"*

ਇਸੇ ਤਰ੍ਹਾਂ ਪੀਰ ਬੁਧੂ ਸ਼ਾਹ ਸਢੌਰੇ ਵਾਲੇ ਗੁਰੂ ਮਹਾਰਾਜ ਜੀ ਪਾਸ ਪਹੁੰਚਦੇ ਹਨ ਅਤੇ ਪ੍ਰਸ਼ਨ ਕਰਦੇ ਹਨ- "ਖੁਦਾ ਕਾ ਔਰ ਰੂਹ ਕਾ ਮੇਲ ਕੈਸੇ ?" ਗੁਰੂ ਮਹਾਰਾਜ ਜੀ ਨੇ ਉਤਰ ਵਿੱਚ ਕਿਹਾ - "ਦਿਨ ਕਾ ਔਰ ਰਾਤ ਕਾ ਜੈਸੇ।" ਗੱਲ ਉਸ ਦੀ ਸਮਝ 'ਚ ਨ ਆਈ, ਇਸ ਲਈ ਉਸ ਨੇ ਫੇਰ ਆਪਣਾ ਪ੍ਰਸ਼ਨ ਦੁਹਰਾਇਆ ਤਾਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ 'ਸੱਚ ਕਾ ਔਰ ਝੂਠ ਕਾ ਜੈਸੇ' ਅਤੇ ਆਪਣੇ ਉਤਰ ਨੂੰ ਹੋਰ ਵਿਸਥਾਰ ਦਿੰਦੇ ਹੋਏ ਫੁਰਮਾਇਆ ਕਿ ਬੁੱਧੂ ਸ਼ਾਹ! ਸੱਚ ਵਾਹਿਗੁਰੂ ਹੈ, ਇਸ ਦਾ ਪ੍ਰਕਾਸ਼ ਹੋਇਆਂ ਅਗਿਆਨ ਦੀ ਰਾਤ ਨਹੀਂ ਰਿਹਾ ਕਰਦੀ। ਇਸ ਸਰੀਰ ਵਿੱਚ ਆਤਮਾ ਪ੍ਰੀਪੂਰਨ ਹੈ ਪਰ ਹਉਮੈ ਦਾ ਪਰਦਾ ਪੈ ਜਾਣ ਕਰਕੇ ਆਪਣੇ ਆਪ ਨੂੰ ਪ੍ਰਭੂ ਤੋਂ ਵੱਖਰਾ ਜਾਣ ਕੇ ਇਕ ਝੂਠੀ ਕੰਧ ਖੜ੍ਹੀ ਕਰ ਲਈ ਹੈ ਅਤੇ ਅਪਣੀ ਹਸਤੀ ਨੂੰ ਪਰਮ ਆਤਮਾ ਨਾਲੋਂ ਵੱਖਰੀ ਕਰਨ ਕਰਕੇ ਇਹ ਜੀਵ, ਅਗਿਆਨ ਦੇ ਪਾਏ ਹੋਏ ਦੁਖਾਂ ਨੂੰ ਸਹਿ ਰਿਹਾ ਹੈ।' ਇਹ ਸੁਣ ਕੇ ਪੀਰ ਜੀ ਵਲੋਂ ਬੇਨਤੀ ਕਰਨ ਤੇ ਗੁਰੂ ਮਹਾਰਾਜ ਜੀ ਨੇ ਕਿਰਪਾ ਕੀਤੀ ਅਤੇ ਇਸੇ ਸਰੀਰ ਰੂਪੀ ਘਰ ਵਿੱਚ ਪ੍ਰਭੂ ਦਾ ਅਸਲ ਘਰ ਦਿਖਾ ਦਿੱਤਾ ਅਤੇ ਆਤਮਾ ਸਾਖਸ਼ਾਤ ਹੋਣ ਤੇ ਪੀਰ ਬੁੱਧੂ ਸ਼ਾਹ ਸਦਾ ਲਈ ਗੁਰੂ ਮਹਾਰਾਜ ਜੀ ਦਾ ਬਣ ਗਿਆ। ਜਦੋਂ ਪਹਾੜੀ ਰਾਜਿਆਂ ਨਾਲ ਪਾਉਂਟਾ ਸਾਹਿਬ ਦੇ ਨੇੜੇ ਭੰਗਾਣੀ ਦਾ ਯੁੱਧ ਹੋਇਆ ਤਾਂ ਆਪਣੇ ੭੦੦ ਮੁਰੀਦ ਲੈ ਕੇ ਬੜੀ ਭਾਰੀ ਕੁਰਬਾਨੀ ਦਿੱਤੀ। ਉਸ ਦੇ ਦੋ ਪੁੱਤਰ ਸ਼ਹੀਦ ਹੋ ਗਏ ਅਤੇ ਪਰਿਵਾਰ ਦੇ ਹੋਰ ਕਈ ਬੰਦੇ ਸ਼ਹਾਦਤ ਦਾ ਜਾਮ ਪੀ ਗਏ। ਜਦੋਂ ਲੋਕਾਂ ਨੇ ਪੀਰ ਜੀ ਤੋਂ ਪੁੱਛਿਆ ਕਿ ਤੈਂ ਗੁਰੂ ਗੋਬਿੰਦ ਸਿੰਘ ਦੀ ਮਦਦ ਕਰਕੇ ਕੀ ਖੱਟਿਆ, ਤੇਰੇ ਘਰ ਦੇ ਦੀਵੇ ਬੁਝ ਗਏ ਅਤੇ ਹਨ੍ਹੇਰਾ ਛਾ ਗਿਆ ਕਿਉਂਕਿ ਤੇਰੇ ਦੋ ਫਰਜੰਦ ਸ਼ਹੀਦ ਹੋ ਗਏ ਹਨ। ਉਨ੍ਹਾਂ ਦੇ ਸ਼ਬਦ ਸਨ:-

*"ਬੁਝ ਗਏ ਉਹ ਜਗਦੇ ਦੀਵੇ ਘੁੱਪ ਹਨੇਰਾ ਕਰ ਗਏ।*
*ਚਸ਼ਮ ਚਰਾਗ ਜਿਗਰ ਦੇ ਟੁਕੜੇ ਦੋ ਘੜੀ ਵਿੱਚ ਤੁਰ ਗਏ।*
*ਮਰ ਗਏ ਆਪ ਮਾਰ ਗਏ ਮਾਪੇ, ਲਾ ਗਏ ਸੱਲ ਅਵੱਲਾ।*
*ਪੁੱਤਾਂ ਨਾਲ ਸੰਤਾਨ ਸ਼ਾਹ ਦੀ ਦੇ ਗਿਆ ਜਗ ਤਰਥੱਲਾ।"*

ਬੁੱਧੂ ਸ਼ਾਹ ਨੇ ਆਪਣਾ ਯਕੀਨ ਕਾਇਮ ਰਖਦਿਆਂ ਅਤੇ ਆਪਣੇ ਅਗੰਮੀ ਪਿਆਰ ਦੇ ਮਹਾਨ ਅਨੰਦ ਨੂੰ ਅਨੁਭਵ ਕਰਦਿਆਂ ਫੁਰਮਾਨ ਕੀਤਾ-

*ਕਿਉਂ ਅਫਸੋਸ ਕਰੇਂ ਤੇ ਰੋਵੇਂ ਕੁਰਲਾਵੇਂ ਹੇ ਭੋਲੇ।*
*ਧੰਨ ਧੰਨ ਹਨ ਮੇਰੇ ਬਚੜੇ, ਗੁਰੂ ਦੇ ਦਰ ਲੱਗੇ।*
*ਜਿਊਣਾ ਮਰਨਾ ਸਫਲ ਉਨ੍ਹਾਂ ਦਾ ਜੋ ਜੂਝੇ ਹੋਇ ਅੱਗੇ।*
*ਧੰਨ ਜਣੇਦੀ ਮਾਊਂ ਜਿਨਿ ਜਣਿ ਐਸੇ ਪੁੱਤਰ ਪਾਲੇ।*
*ਧੰਨ ਪਿਤਾ ਹੈ ਕੁੱਲ ਜਿਸ ਵਿੱਚ ਜੰਮਣ ਐਸੇ ਕਰਮਾਂ ਵਾਲੇ।*
*ਮਰੇ ਨਹੀਂ ਉਹ ਜੀਵੇ ਹਨ ਉਹ ਜੀਵਨ ਲਾਹਾ ਲੈ ਗਏ।*
*ਗੰਢੇ ਗਏ, ਨਹੀਂ ਉਹ ਟੁੱਟੇ, ਮੁਕਤੀ ਮਾਰਗ ਪੈ ਗਏ।*
*ਧੰਨ ਹੈ ਪ੍ਰਭੂ, ਜਿਨ੍ਹਾਂ ਮੈ ਆਜਿਜ਼ ਨੂੰ ਐਸੀ ਨੇਕੀ ਦਿੱਤੀ।*
*ਜਿਸ ਦੀ ਅੰਸ਼ ਨੇ ਗੁਰੂ ਗੋਬਿੰਦ ਸਿੰਘ ਹੱਥੋਂ ਸ਼ਹੀਦੀ ਲੀਤੀ।*
*ਸਫਲ ਜਨਮ ਉਹ ਕਰ ਗਏ ਪਿਆਰੇ,*
*ਧਰ ਗਏ ਨੇਕ ਨਿਸ਼ਾਨੀ।*
*ਸਾਂਈ ਸੱਦੇ ਕਿਸੇ ਅਵਸਥਾ, ਬਾਲਕ ਬਿਰਧ ਜਵਾਨੀ।*
*ਗੁਰ ਸੇਵਾ ਵਿੱਚ ਮਿਲੇ ਸ਼ਹੀਦੀ, ਇਸ ਤੋਂ ਵੱਧ ਕੁਝ ਹੈ ਨ।*
*ਬਿਨ ਪੁਛੇ ਖੁੱਲ੍ਹੇ ਦਰਵਾਜ਼ੀ ਹਰਿ ਚਰਣੀ ਜਾ ਪੈਣਾ।।*

ਇਸੇ ਤਰ੍ਹਾਂ ਨਾਲ ਜਦੋਂ ਗੁਰੂ ਮਹਾਰਾਜ ਜੀ ਸਰਸੇ ਦੇ ਕੰਢੇ ਬਚਨ ਤੋਂ ਫਿਰਿਆਂ ਪਸ਼ੂ-ਮਨੁਖਾਂ ਨਾਲ ਜੁੱਧ ਕਰਕੇ ਚਾਲੀ ਬਚਦੇ ਸਿੰਘਾਂ ਨਾਲ ਨਿਹੰਗ ਖਾਨ ਦੇ ਕਿਲੇ ਵਿੱਚ ਕੋਟਲੇ ਵਿਖੇ ਪਹੁੰਚਦੇ ਹਨ ਤਾਂ ਉਸ ਨੇ ਆਪਣੇ ਕਿਲੇ ਵਿੱਚ ਪਨਾਹ ਦਿੱਤੀ। ਜਦੋਂ ਤਲਾਸ਼ੀ ਹੋਈ ਤਾਂ ਉਸ ਨੇ ਬੰਦ ਕਮਰੇ ਵਿੱਚ ਜਖਮੀ ਪਏ ਭਾਈ ਬਚਿੱਤਰ ਸਿੰਘ ਦੀ ਜਾਨ ਬਚਾਉਣ ਲਈ ਨੰਗੀ ਤਲਵਾਰ ਲੈ ਕੇ ਪਹਿਰਾ ਦਿੰਦਿਆਂ ਇਹ ਗੱਲ ਆਖੀ ਕਿ 'ਇਹ ਕਮਰਾ ਮੈਂ ਨਹੀਂ ਖੋਲ੍ਹਣਾ ਇਉਂਕਿ ਏਥੇ ਮੇਰਾ ਜਵਾਈ ਅਤੇ ਲੜਕੀ ਆਰਾਮ ਕਰ ਰਹੇ ਹਨ।' ਕਿੱਡੀ ਭਾਵਨਾ ਸੀ - ਉਸ ਖਾਨ ਦੇ ਅੰਦਰ। ਜੇ ਉਹ ਉਸ ਸਮੇਂ ਗੁਰੂ ਮਹਾਰਾਜ ਜੀ ਦੀ ਦੱਸ ਪਾ ਦਿੰਦਾ ਤਾਂ ਉਸ ਨੂੰ ਤਾਂ ਇਨਾਮ ਹੀ ਬਹੁਤ ਮਿਲਣਾ ਸੀ ਪਰ ਉਹ ਗੁਰੂ ਜੀ ਦੇ ਪਿਆਰ ਵਿੱਚ ਆਪਣੀ ਜਾਨ ਨੂੰ ਖਤਰੇ ਵਿੱਚ ਪਾ ਕੇ ਅੜਿਆ ਰਿਹਾ।

ਗੁਰੂ ਮਹਾਰਾਜ ਜੀ ਰੋਪੜ ਤੋਂ ਚੱਲ ਕੇ ਚਮਕੌਰ ਦੀ ਗੜ੍ਹੀ ਵਿੱਚ 40 ਸਿੰਘਾਂ ਸਮੇਤ ਪਹੁੰਚਦੇ ਹਨ। ਆਪ ਜੀ ਬੜੇ ਸਾਬਤ ਕਦਮ, ਬੁਲੰਦ ਹੌਸਲੇ ਨਾਲ ਕਿਲਾਬੰਦੀ ਕਰਵਾ ਰਹੇ ਹਨ ਕਿਉਂਕਿ ਆਪ ਪਿਛੇ ਬਹੁਤ ਵਡੀ ਫੌਜ ਆ ਰਹੀ ਸੀ ਅਤੇ ਇਹ ਵੀ ਪਤਾ ਲੱਗਿਆ ਕਿ ਦਿੱਲੀ ਤੋਂ ਤਾਜ਼ਾ-ਦਮ ਫੌਜ ਤੋਪਖਾਨਾ ਲੈ ਕੇ ਪਹੁੰਚ ਰਹੀ ਹੈ।। ਸਾਰਾ ਦਿਨ ਬਹੁਤ ਹੀ ਬਹਾਦਰੀ ਨਾਲ ਇਹ ਯੁੱਧ ਸਿੰਘਾਂ ਨੇ ਲੜਿਆ। ਗੁਰੂ ਪਾਤਸ਼ਾਹ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਆਪ ਯੁਧ ਵਿੱਚ ਆਏ ਅਤੇ ਇਕ ਇਕ ਪਹਿਰ ਜੂਝੇ। ਦੁਨੀਆਂ ਭਰ ਵਿੱਚ ਕਦੇ ਵੀ ਅਜਿਹਾ ਭਿਆਨਕ ਯੁੱਧ ਨਹੀਂ ਹੋਇਆ। ਜਦੋਂ ਵੱਡੇ ਸਾਹਿਬਜ਼ਾਦੇ ਜੰਗ ਲਈ ਤਿਆਰ ਹੋ ਕੇ ਪੰਜ ਸਿੰਘਾਂ ਸਮੇਤ ਗੁਰੂ ਹੁਕਮ ਨਾਲ ਬਾਹਰ ਨਿਕਲਦੇ ਹਨ ਤਾਂ ਉਸ ਝਾਕੀ ਨੂੰ ਇਕ ਮਹਾਨ ਕਵੀ ਯੋਗੀ ਅੱਲਾ ਯਾਰ ਖਾਨ ਨੇ ਇਉਂ ਬਿਆਨ ਕੀਤਾ ਹੈ-

*ਗੋਬਿੰਦ ਕੇ ਦਿੱਲਦਾਰ ਕਿਲੇ ਸੇ ਨਿਕਲ ਆਏ।*
*ਵੁਹ ਦੇਖੀਏ ਸਰਕਾਰ ਕਿਲੇ ਸੇ ਨਿਕਲ ਆਏ।*
*ਘੋੜੋਂ ਪੈ ਹੋ ਅਸਵਾਰ ਕਿਲੇ ਸੇ ਨਿਕਲ ਆਏ।*
*ਲੇ ਹਾਥ ਮੇਂ ਤਲਵਾਰ ਕਿਲੇ ਸੇ ਨਿਕਲ ਆਏ।*

***ਕਿਆ ਵਸਫ ਹੋ ਉਸ ਤੇਗ ਕਾ ਇਸ ਤੇਰੀ ਜ਼ੁਬਾਨ ਸੇ।***
***ਵੁਹ ਮਿਆਨ ਸੇ ਨਿਕਲੀ ਨਹੀਂ ਥੇ ਵਹਾਂ ਸੇ।***

***ਤਲਵਾਰ ਸੀ, ਤਲਵਾਰ ਥੀ ਕਿਆ ਜਾਨੀਏ ਕਿਆ ਥੀ।***
***ਖ਼ੂੰਖਾਰ ਥੀ, ਖ਼ੂੰਨ ਬਾਜ ਥੀ ਆਫਤ ਥੀ ਬਲਾ ਥੀ।***
***ਥੀ ਆਬ ਯਾ ਫੌਲਾਦ ਪੈ ਬਿਜਲੀ ਕੀ ਜ਼ੁਲਾ ਥੀ।***
***'ਯਮ ਰਾਜ' ਕੀ ਅੰਮਾਂ ਥੀ ਵਹੁ ਸ਼ਮਸ਼ੇਰ ਕੱਜ਼ਾ ਥੀ।***
***ਅਰਦਲ ਮੇ ਬਿਚਾਰੇ 'ਮਲਕਲ ਮੌਤ' ਖੜੇ ਥੇ-***
***ਅਪਨੇ ਸ਼ੁਗਲੇ ਖਾਸ ਮੇ ਮੱਸ਼ਗੂਲ ਖੜੇ ਥੇ।***

ਸਾਹਿਬਜ਼ਾਦਾ ਅਜੀਤ ਸਿੰਘ ਦੇ ਸ਼ਹੀਦ ਹੋਣ ਉਪਰੰਤ ਦੂਸਰੇ ਸਾਹਿਬਜ਼ਾਦਾ ਜੁਝਾਰ ਸਿੰਘ ਨੂੰ ਆਪ ਤਿਆਰ ਕਰਕੇ ਯੁੱਧ ਵਿੱਚ ਭੇਜਦੇ ਹਨ ਜਿਸ ਦੀ ਬਾਬਤ ਭੀ ਉਪਰੋਕਤ ਕਵੀ ਲਿਖਦਾ ਹੈ:-

***ਯਾਕੂਬ ਕੋ ਯੂਸਫ ਕੇ ਬਿਛੁੜਨੇ ਨੇ ਰੁਲਾਇਆ।***
***ਸਾਬਰ ਕੋਈ ਕੰਮ ਐਸਾ***
***ਰਸੂਲੋਂ ਮੈ ਹੈ ਆਇਆ।***
***ਕਟਵਾ ਕੇ ਪਿਸਰ ਚਾਰ***
***ਇਕ ਆਂਸੂ ਨ***
***ਗਿਰਾਇਆ।***
***ਰੁੱਤਬਾ ਗੁਰੂ ਗੋਬਿੰਦ ਸਿੰਘ***
***ਨੇ ਰਿਸ਼ੀਓਂ ਕਾ***
***ਬੜ੍ਹਾਇਆ।***

ਗੁਰੂ ਮਹਾਹਾਜ ਜੀ ਨੇ ਗੜ੍ਹੀ ਉਪਰਲੇ ਸ਼ਿਖਰ ਤੇ ਬੈਠ ਕੇ ਖੁਦ ਇਹ ਸਭ ਕੁਝ ਦੇਖਿਆ ਅਤੇ ਅਕਾਲ ਪੁਰਖ ਦਾ ਸ਼ੁਕਰ ਕੀਤਾ ਕਿ ਸਾਹਿਬਜ਼ਾਦਿਆਂ ਦੀ ਜਨਨੀ ਦੀ ਕੁੱਖ ਸਫਲ ਹੋ ਗਈ। ਇਨ੍ਹਾਂ ਨੇ ਹਿੰਦੂ, ਮੁਸਲਮਾਨਾਂ, ਗਰੀਬਾਂ ਦੇ ਹੱਕਾਂ ਦੀ ਰਾਖੀ ਕਰਦਿਆਂ ਆਪਣੇ ਪ੍ਰਾਣਾਂ ਦਾ ਬਲੀਦਾਨ ਦਿੱਤਾ। ਦਸਮੇਸ਼ ਪਿਤਾ ਨੇ ਦੂਸਰੇ ਦਿਨ ਸਵੇਰੇ ਆਪ ਲੜਨ ਦੀਆਂ ਵਿਉਂਤਾਂ ਬਣਾਈਆਂ। ਆਪ ਜੀ ਚੜ੍ਹਦੀ ਕਲਾ ਵਿੱਚ ਸਨ। ਇਹ ਭਾਂਪ ਕੇ ਇਸ ਥਾਂ ਤੇ ਪੰਜ ਪਿਆਰਿਆਂ ਵਲੋਂ ਗੁਰੂ ਮਹਾਰਾਜ ਜੀ ਨੂੰ ਸਹੀ ਸਲਾਮਤ ਨਿਕਲ ਜਾਣ ਦਾ ਹੁਕਮ ਹੋਇਆ ਤਾਂ ਆਪ 22 ਦਸੰਬਰ, 1704 ਈ: ਨੂੰ ਚਮਕੌਰ ਦੀ ਗੜ੍ਹੀ ਤੋਂ ਪੈਦਲ ਚੱਲ ਕੇ ਤਾੜੀ ਸਾਹਿਬ ਦੇ ਅਸਥਾਨ ਵਿਖੇ ਤਾੜੀ ਮਾਰਦੇ ਹੋਏ ਉਚੀ ਆਵਾਜ ਵਿੱਚ "ਪੀਰ-ਏ-ਹਿੰਦ ਮੇ ਰਵੱਦ" ਕਹਿੰਦੇ ਹੋਏ ਚਲੇ ਜਾਂਦੇ ਹਨ ਅਤੇ ਮਾਛੀਵਾੜੇ ਵਿਖੇ ਗੁਲਾਬੇ ਮਸੰਦ ਦੇ ਪਾਸ ਪਹੁੰਚ ਜਾਂਦੇ ਹਨ। ਤਾਂ ਸ਼ਹਿਰ ਨੂੰ ਪੰਜ ਹਜ਼ਾਰ ਫੌਜ ਨੇ ਪਿੱਛਾ ਕਰਕੇ ਘੇਰਾ ਪਾ ਲਿਆ। ਉਸ ਸਮੇਂ ਗ਼ਨੀ ਖਾਂ ਅਤੇ ਨਬੀ ਖਾਂ ਦੋਨੋਂ ਭਰਾ ਆਪ ਜੀ ਦੀ ਚਰਣ ਸ਼ਰਣ ਵਿੱਚ ਆਏ ਅਤੇ ਮਹਾਨ ਖਤਰਾ ਸਹੇੜਦੇ ਹੋਏ ਗੁਰੂ ਜੀ ਨੂੰ ਆਪਣੇ ਘਰ ਲੈ ਗਏ ਅਤੇ ਫੇਰ ਉਸ ਘੇਰੇ ਵਿੱਚੋਂ 'ਉਚ ਦੇ ਪੀਰ' ਦੇ ਰੂਪ ਵਿੱਚ ਆਪ ਜੀ ਨੂੰ ਬਾਹਰ ਲੈ ਜਾ ਰਹੇ ਸਨ ਜਦੋਂ ਫੌਜ ਨੇ ਰੋਕ ਲਏ ਤਾਂ ਉਸੇ ਵੇਲੇ ਸੱਯਦ ਅਨਾਇਤ ਅਲੀ ਸ਼ਾਹ ਨੂਰ ਪੁਰੀਆਂ ਨੇ ਜਰਨੈਲ ਦਲੇਰ ਖਾਂ ਨੂੰ ਦੱਸਿਆ ਕਿ ਆਪ ਜੀ 'ਉੱਚ ਦੇ ਪੀਰ' ਹਨ। ਪੀਰ ਮੁਹੰਮਦ ਸਲੋਹ ਵਾਲੇ ਅਤੇ ਸੱਯਦ ਹਸਨ ਅਲੀ ਮੋਠੂਮਾਜਰੀਆ ਨੇ ਭੀ ਗਵਾਹੀ ਦਿੱਤੀ ਕਿ ਆਪ 'ਉਚ ਦੇ ਪੀਰ' ਹਨ ਅਤੇ ਇਸ ਪ੍ਰਕਾਰ ਗੁਰੂ ਮਹਾਰਾਜ ਜੀ ਦਾ ਬਹੁਤ ਹੀ ਸਤਿਕਾਰ ਕੀਤਾ। ਇਸ ਤਰ੍ਹਾਂ ਜਾਂਦੇ ਹੋਏ ਜਦੋਂ ਗੁਰੂ ਮਹਾਰਾਜ ਰਾਏ ਕੱਲ੍ਹੇ ਦੇ ਪਾਸ ਰਾਏਕੋਟ ਪਹੁੰਚੇ ਤਾਂ ਉਸ ਵੇਲੇ ਨਵਾਬ ਸਰਹੰਦ ਨੂੰ ਪਤਾ ਲਗ ਜਾਂਦਾ ਹੈ ਤਾਂ ਚਿੱਠੀ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੂੰ ਉਸ ਦੇ ਹਵਾਲੇ ਕਰ ਦਿੱਤਾ ਜਾਵੇ। ਇਸ ਤੇ ਰਾਏ ਕੋਟ ਦਾ ਰਾਜਾ ਜੋ ਮੁਸਲਮਾਨ ਸੀ, ਨੇ ਲਿਖ ਭੇਜਿਆ ਕਿ ਗੁਰੂ ਗੋਬਿੰਦ ਸਿੰਘ ਮੇਰੇ ਅਤੇ ਮੇਰੀ ਰਿਆਯਾ ਦੇ ਪੀਰ ਹਨ ਅਤੇ ਪੀਰਾਂ ਵਾਸਤੇ ਜਿਵੇਂ ਮੁਰੀਦ ਕਟ ਕਟ ਕੇ ਮਰ ਜਾਂਦੇ ਹਨ ਅਤੇ ਆਪਣੇ ਪੀਰ ਨੂੰ ਆਂਚ ਨਹੀਂ ਆਉਣ ਦਿੰਦੇ; ਉਸੇ ਤਰ੍ਹਾਂ ਨਾਲ ਇਸ ਸਮੇਂ ਇਹ ਬਾਤ ਤੁਸੀਂ ਸਮਝੋ।

ਬਾਲ ਦਸ਼ਮੇਸ਼ ਪਿਤਾ ਜੀ, ਪੀਰ ਆਰਫਦੀਨ ਜੀ ਦੀ ਗੋਦ ਵਿਚ

ਰਾਏ ਕਲ੍ਹੇ ਨੇ ਛੋਟੇ ਸਾਹਿਬਜ਼ਾਦਿਆਂ ਬਾਰੇ ਜਾਣਕਾਰੀ ਹਾਸਲ ਕਰਨ ਲਈ ਅਪਣੇ ਪਰਖੇ ਹੋਏ ਦੂਤ (ਮਾਹੀ) ਨੂੰ ਸਰਹੰਦ ਭੇਜਿਆ। ਉਸਨੇ ਜਾ ਕੇ ਸਾਰੀ ਖ਼ਬਰ ਪ੍ਰਾਪਤ ਕੀਤੀ ਅਤੇ ਗੁਰੂ ਮਹਾਰਾਜ ਦੀ ਮੇਹਰ ਦੇ ਸਦਕੇ ਉਸੇ ਦਿਨ, ਸ਼ਾਮ ਨੂੰ ਅਗੰਮੀ ਸ਼ਕਤੀ ਦੀ ਵਰਤੋਂ ਕਰਦਾ ਵਾਪਸ ਰਾਏਕੋਟ ਪਹੁੰਚ ਗਿਆ। ਗੁਰੂ ਮਹਾਰਾਜ ਉਸ ਸਮੇਂ ਪਲੰਘ ਤੇ ਬੈਠੇ ਸਨ ਤੇ ਰਾਇ ਕਲ੍ਹਾ ਆਪਣੇ ਅਧਿਕਾਰੀਆਂ ਸਹਿਤ ਗੁਰੂ ਜੀ ਪਾਸ ਬਹੁਤ ਹੀ ਅਫਸੋਸ ਭਰੇ ਦਿਲ ਨਾਲ ਬੈਠਾ ਸੀ। ਜਦੋਂ ਮਾਹੀ ਨੇ ਛੋਟੇ ਸਾਹਿਬਜ਼ਾਦਿਆਂ ਦੀ ਅਤਿ ਦਰਦ ਭਰੀ ਸ਼ਹਾਦਤ ਦਾ ਵਰਨਣ ਕੀਤਾ ਤਾਂ ਸਭਨਾਂ ਸਰੋਤਿਆਂ ਦੇ ਨੇਤਰਾਂ ਵਿਚੋਂ ਹੰਝੂ ਵਗ ਰਹੇ ਸਨ। ਗੁਰੂ ਮਹਾਰਾਜ ਜੀ ਅਡੋਲ ਉਸਦੀ ਵਾਰਤਾ ਨੂੰ ਸੁਣਦੇ ਰਹੇ ਅਤੇ ਪੁਛਿਆ ਕਿ ਕੋਈ ਅਜਿਹਾ ਬੰਦਾ ਵੀ ਉਸ ਸਮੇਂ ਹਾਜ਼ਰ ਸੀ ਜਿਸ ਨੇ ਹਾਅ ਦਾ ਨਾਹਰਾ ਮਾਰਿਆ ਹੋਵੇ? ਉਤਰ ਵਿਚ ਮਾਹੀ ਨੇ ਦੱਸਿਆ ਕਿ ਮਲੇਰ ਕੋਟਲੇ ਵਾਲਿਆਂ ਨੇ ਇਹ ਕਹਿੰਦੇ ਹੋਏ ਕਿ ਮਸੂਮ ਬੱਚਿਆਂ ਨੂੰ ਸਜ਼ਾਏ ਮੌਤ ਦੇਣੀ ਕਿਸ ਕਾਨੂੰਨ ਵਿਚ ਲਿਖੀ ਹੋਈ ਹੈ?

ਇਸ ਗੈਰ-ਵਿਧਾਨਿਕ ਕਿਰਿਆ ਨਾਲ ਅਸੀਂ ਬਿਲਕੁਲ ਸਹਿਮਤ ਨਹੀਂ ਹਾਂ। ਇਸ ਮਹਾਨ ਘਿਨਾਉਣੇ ਗੁਨਾਹ ਵਿਚ ਸੱਚਾ ਮੁਸਲਮਾਨ ਕਿਸੇ ਤਰ੍ਹਾਂ ਵੀ ਸ਼ਾਮਲ ਨਹੀਂ ਹੋ ਸਕਦਾ। ਇਹ ਕਹਿੰਦੇ ਹੋਏ ਉਹ ਕਚਹਿਰੀ ਵਿਚੋਂ ਬਾਹਰ ਚਲੇ ਗਏ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਮਲੇਰਕੋਟਲੀਆਂ ਨੇ ਆਪਣੇ ਰਾਜ ਦੀ ਜੜ੍ਹ ਬਚਾ ਲਈ ਹੈ। ਇਕ ਕਾਂਹੀਂ ਦਾ ਬੂਟਾ ਤੀਰ ਦੀ ਨੋਕ ਨਾਲ ਪੁਟਦਿਆਂ ਹੋਇਆਂ ਫੁਰਮਾਨ ਕੀਤਾ ਕਿ ਸਮੁੱਚੇ ਮੁਗਲ ਰਾਜ ਦੀ ਜੜ੍ਹ ਪੁਟੀ ਗਈ ਹੈ। ਰਾਏ ਕਲ੍ਹੇ ਦੇ ਬੇਨਤੀ ਕਰਨ ਤੇ ਕਿ ਮਹਾਰਾਜ! ਅਸੀਂ ਵੀ ਉਸ ਰਾਜ ਦੇ ਇਕ ਅੰਗ ਹਾਂ, ਅਸਾਡੇ ਉਪਰ ਕਿਰਪਾ ਕਰੋ। ਗੁਰੂ ਮਹਾਰਾਜ ਜੀ ਨੇ ਸਿਰੀ ਸਾਹਿਬ ਦੇ ਕੇ ਬਚਨ ਕੀਤਾ ਕਿ ਜਦ ਤਕ ਸਿਰੀ ਸਾਹਿਬ ਦਾ ਆਪ ਦੀਆਂ ਆਉਣ ਵਾਲੀਆਂ ਕੁਲਾਂ ਸਤਿਕਾਰ ਕਰਨਗੀਆਂ, ਤੁਹਾਡਾ ਰਾਜ ਵੀ ਕਾਇਮ ਰਹੇਗਾ। ਇਸ ਥਾਂ ਉਹ ਲੋਟਾ ਜਿਸ ਵਿਚ ਸੈਂਕੜੇ ਛੇਦ ਹੋਣ ਦੇ ਬਾਵਜੂਦ ਵੀ ਦੁਧ ਨਹੀਂ ਚੋਇਆ ਸੀ, ਉਹ ਇਨ੍ਹਾਂ ਨੂੰ ਬਖਸ਼ ਦਿਤਾ ਜੋ ਅਜ ਤਕ ਇਨ੍ਹਾਂ ਦੇ ਖਾਨਦਾਨ ਪਾਸ ਹੈ। ਅਜਿਹੀਆਂ ਬਰਕਤਾਂ ਗੁਰੂ ਮਹਾਰਾਜ ਜੀ ਦੇ ਸਭਨਾਂ ਦੇ ਅੰਦਰ ਵਸੇ ਪਿਆਰ ਨੂੰ ਪ੍ਰਗਟ ਕਰਦੀਆਂ ਹਨ।

ਉਪਰਲੀਆਂ ਘਟਨਾਵਾਂ ਲਿਖਣ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਮਹਾਹਾਜ ਜੀ ਦੇਹੁਰਾ ਮਸੀਤ ਅਤੇ ਪੂਜਾ ਨਿਮਾਜ਼ ਨੂੰ ਬਰਾਬਰ ਸਤਿਕਾਰ ਦਿੰਦੇ ਸਨ। ਗੁਰੂ ਮਹਾਹਾਜ ਜੀ ਨੇ ਹੋਰ ਸਪਸ਼ਟ ਕਰਦੇ ਹੋਏ ਫੁਰਮਾਨ ਕੀਤਾ ਹੈ ਕਿ ਸਾਰੀ ਸ੍ਰਿਸ਼ਟੀ ਇਕੋ ਪਰੀਪੂਰਨ ਜੋਤਿ ਵਿੱਚੋਂ ਰੂਪਮਾਨ ਹੋਈ ਹੈ ਅਤੇ ਉਸੇ ਵਿੱਚ ਹੀ ਸਮਾਅ ਜਾਂਦੀ ਹੈ ਜਿਸ ਤਰ੍ਹਾਂ ਕਿ ਅੱਗ ਦੇ ਚੰਗਿਆੜੇ ਨਿਕਲ, ਮੁੜ ਅੱਗ ਵਿੱਚ ਹੀ ਸਮਾਅ ਜਾਂਦੇ ਹਨ; ਜ਼ਮੀਨ ਵਿੱਚੋਂ ਧੂੜ ਉਡਦੀ ਹੈ ਫੇਰ ਜ਼ਮੀਨ ਵਿੱਚ ਹੀ ਸਮਾਅ ਜਾਂਦੀ ਹੈ; ਪਾਣੀ ਵਿਚੋਂ ਅਨੇਕਾਂ ਲਹਿਰਾਂ ਉਠਦੀਆਂ ਹਨ ਪਰ ਉਹ ਫੇਰ ਪਾਣੀ ਵਿੱਚ ਹੀ ਸਮਾਅ ਜਾਂਦੀਆਂ ਹਨ, ਉਸੇ ਤਰ੍ਹਾਂ ਵਾਹਿਗੁਰੂ ਜੀ ਦੀਆਂ ਅਨੇਕ ਪਰਕਾਰ ਦੀਆਂ ਸ੍ਰਿਸ਼ਟੀਆਂ ਅੰਤ ਨੂੰ ਉਸੇ ਵਿੱਚ ਹੀ ਸਮਾਅ ਜਾਂਦੀਆਂ ਹਨ ਅਤੇ ਇਹ ਸਾਰੀ ਅਨੇਕਤਾ ਇਕੋ ਦਾ ਹੀ ਰੂਪ ਹੋਇਆ ਕਰਦੀ ਹੈ; ਇਕੋ ਪਰਦੇ ਉਤੇ ਅਨੇਕ ਰੂਪ ਪ੍ਰਗਟ ਹੋ ਕੇ ਅਨੇਕ ਰੂਪਾਂ ਵਿੱਚ ਦਰਸ਼ਨ ਦਿੰਦੇ ਹਨ ਅਤੇ ਖੇਡ ਖ਼ਤਮ ਹੋਣ ਤੇ ਉਹ ਅਨੇਕਤਾ ਸਮਾਪਤ ਹੋ ਜਾਇਆ ਕਰਦੀ ਹੈ ਤੇ ਅਸਲੀਅਤ ਇਕੋ ਪਰੀਪੂਰਨ ਵਾਹਿਗੁਰੂ ਅਪਣੇ ਨਿਰਗੁਣ ਸਰੂਪ ਵਿੱਚ, ਆਪਣੀ-ਮਹਿਮਾ ਵਿੱਚ ਸਥਿਤ ਹੋ ਜਾਂਦੇ ਹਨ-

***ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ***
***ਨਿਆਰੇ ਨਿਆਰੇ ਹੁਇਕੈ ਫਿਰ ਆਗ ਮੈਂ ਮਿਲਾਹਗੇ।।***
***ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ***
***ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗੇ।।***
***ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ***
***ਪਾਨ ਕੇ ਤਰੰਗ ਸਬੇ ਪਾਨ ਹੀ ਕਹਾਹਗੇ।।***
***ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ***
***ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਗੇ।।***

***(ਅਕਾਲ ਉਸਤਤਿ)***

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ।।***
***ਖੇਲ ਖੇਲ ਅਖੇਲ ਖੇਲਨ ਅੰਤਿ ਕੋ ਫਿਰ ਏਕ।।***

***(ਜਾਪ ਸਾਹਿਬ)***

ਗੁਰੂ ਮਹਾਰਾਜ ਨੇ ਪਖੰਡੀ ਕਿਰਿਆ ਨੂੰ ਪ੍ਰਵਾਨ ਨਹੀਂ ਕੀਤਾ। ਪ੍ਰਭੂ ਦੇ ਗਿਆਨ ਤੋਂ ਬਗੈਰ ਕੀਤੇ ਹੋਏ ਸਾਰੇ ਕਰਮ ਧਰਮ ਨਿਰਾਰਥਕ ਹਨ। ਆਪ ਜੀ ਫੁਰਮਾਨ ਕਰਦੇ ਹਨ-

***ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ***
***ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈ।।***
***ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ***
***ਮ੍ਰਿਗ ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ।।***
***ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਢਯਾ***
***ਦੇਤ ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈ।।***
***ਅੰਗਨਾ ਅਧੀਨ ਕਾਮ ਕ੍ਰੋਧ ਮੈਂ ਪ੍ਰਬੀਨ***
***ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ।।***

***(ਅਕਾਲ ਉਸਤਤਿ)***

ਇਸੇ ਤਰ੍ਹਾਂ ਦੇ ਨਾਲ ਪਖੰਡ ਕਰਮਾਂ ਨੂੰ ਰੱਦ ਕਰਦੇ ਹੋਏ ਆਪ ਜੀ ਦਿਲ ਦੀ ਸਚਿਆਈ, ਨਾਮ ਵਿੱਚ ਵਿਸ਼ਵਾਸ਼ ਅਤੇ ਗਿਆਨ ਦੇ ਪ੍ਰਕਾਸ਼ ਵਿੱਚ ਸੁਰਤਿ ਨੂੰ ਪ੍ਰਵਾਨ ਕਰਦੇ ਹਨ। ਆਪ ਜੀ ਨੇ ਰੂਹਾਨੀ ਮੰਡਲ ਵਿੱਚ ਇਸ ਜੀਵ ਦੀ ਪ੍ਰਭੂ ਨਾਲ ਅਭੇਦਤਾ ਬਾਰੇ ਫੁਰਮਾਨ ਕੀਤਾ ਹੈ ਕਿ-

***ਸਾਚ ਕਹੌਂ ਸੁਨ ਲੇਹੁ ਸਭੈ***
***ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ।।***

***(ਸੁਧਾ ਸੱਵਯੇ ਪਾ:੧੦)***

ਨਾਮ ਦੇ ਆਧਾਰ ਤੋਂ ਬਿਨਾਂ ਅਨੇਕ ਕਿਸਮਾਂ ਦੇ ਕਰਮ ਸਭ ਫੋਕਟ ਹਨ ਜਿਵੇਂ ਕਿ ਫੁਰਮਾਨ ਹੈ:-

***ਸਭ ਕਰਮ ਫੋਕਟ ਜਾਨ, ਸਭ ਧਰਮ ਨਿਹਫਲ ਮਾਨ।***
***ਬਿਨਾਂ ਏਕ ਨਾਮ ਆਧਾਰ ਸਭ ਕਰਮ ਭਰਮ ਵਿਚਾਰ।।***

ਅਤੇ ਵਾਹਿਗੁਰੂ ਜੀ ਨੂੰ ਇਸ ਸ੍ਰਿਸ਼ਟੀ ਵਿੱਚ ਪ੍ਰਤੱਖ ਰੂਪ ਵਿੱਚ ਦਰਸਾਉਂਦੇ ਹੋਏ ਆਪ ਜੀ ਫੁਰਮਾਨ ਕਰਦੇ ਹਨ:-

***ਜਿਮੀ ਜਮਾਨ ਕੇ ਵਿਖੇ ਸਮਸਤ ਏਕ ਜੋਤਿ ਹੈ।***
***ਨ ਬਾਢ ਹੈ ਨ ਘਾਟ ਹੈ ਨ ਘਾਟ ਬਾਢ ਹੋਤ ਹੈ।***

ਅਤੇ 'ਤੂ ਹੀ, ਤੂ ਹੀ, ਤੂ ਹੀ, ਤੂ ਹੀ, ਤੂ ਹੀ, ਤੂ ਹੀ, ਤੂ ਹੀ, ਤੂ ਹੀ' ਦੀ ਧੁਨਿ ਉਚਾਰਣ ਕਰਦੇ ਹਨ।

ਉਪਰ ਕਥੀਆਂ ਘਟਨਾਵਾਂ ਜਦੋਂ ਅਸੀਂ ਵਿਚਾਰਦੇ ਹਾਂ ਤਾਂ ਗੁਰੂ ਮਹਾਰਾਜ ਜੀ ਦੇ ਜੀਵਨ ਬਾਰੇ ਸੋਝੀ ਪੈਂਦੀ ਹੈ ਕਿ ਆਪ ਜੀ ਸਚਮੁਚ ਹੀ ਪੂਜਾ ਅਤੇ ਨਿਮਾਜ਼ ਨੂੰ ਸਤਿਕਾਰ ਭਰਿਆ ਦਰਜਾ ਦਿੰਦੇ ਹਨ। ਮਸਜਿਦ ਤੇ ਮੰਦਰ ਦੇ ਅੰਦਰ ਕੋਈ ਵੀ ਫਰਕ ਨਹੀਂ ਸਮਝਦੇ। ਉਨ੍ਹਾਂ ਦੀ ਨਿਗ੍ਹਾ ਵਿਚ ਮਸਜਿਦ ਪ੍ਰਭੂ ਪਿਆਰਿਆਂ ਦੇ ਇਕੱਠੇ ਹੋ ਕੇ ਪ੍ਰਭੂ

ਨਾਲ ਪਿਆਰ ਕਰਨ ਦੀ ਥਾਂ ਹੈ। ਇਸੇ ਤਰ੍ਹਾਂ ਮੰਦਰ ਵਿਚ ਪ੍ਰਭੂ ਦੇ ਪਿਆਰੇ ਇਕੱਠੇ ਹੋ ਕੇ ਉਸ ਇੱਕੋ ਦੇ ਗੁਣ ਗਾਉਂਦੇ ਹਨ।

ਇਤਿਹਾਸ ਵਿਚ ਇਕ ਬਹੁਤ ਵੱਡਾ ਭੁਲੇਖਾ ਪਾਇਆ ਗਿਆ ਹੈ ਕਿ ਗੁਰੂ ਮਹਾਰਾਜ ਜਦੋਂ ਅਨੰਦਗੜ੍ਹ ਦਾ ਕਿਲਾ ਛੱਡ ਕੇ ਸਰਸੇ ਵਲ ਵਧ ਰਹੇ ਸਨ ਤਾਂ ਇਤਿਹਾਸ ਨੇ ਇਹ ਗਲ ਮਹਾਰਾਜ ਜੀ ਦੇ ਮੁਖ ਤੋਂ ਕਹਾਈ ਕਿ ਪਿਆਰਿਓ ਗੁਰਸਿਖੋ! ਇਕ ਗੱਲ ਦਾ ਸਦਾ ਹੀ ਧਿਆਨ ਰੱਖਣਾ ਕਿ ਮੁਸਲਮਾਨ ਦਾ ਕਦੇ ਵੀ ਇਤਬਾਰ ਨਾ ਕਰਨਾ ਭਾਵੇਂ ਉਹ ਲੱਖਾਂ ਸੁਗੰਧਾਂ ਵੀ ਖਾਵੇ। ਜਿਵੇਂ ਕਿ ਪਤਲੇ ਗੁੜ ਵਿਚ ਬਾਂਹ ਲਬੇੜ ਕੇ ਤਿਲਾਂ ਦੇ ਢੇਰ ਵਿਚ ਬਾਂਹ ਪਾ ਦੇਈਏ ਤਾਂ ਜਿੰਨੇ ਵੀ ਤਿਲ ਬਾਂਹ ਨੂੰ ਚਿੰਬੜ ਜਾਣ, ਜੇ ਏਨੀਆਂ ਕਸਮਾਂ ਵੀ ਖਾਵੇ ਤਾਂ ਵੀ ਇਤਬਾਰ ਨਹੀਂ ਕਰਨਾ। ਕਿੱਡੀ ਸੌੜੀ ਸੋਚ ਹੈ - ਉਸ ਮਹਾਨ ਵਿਅਕਤੀ ਬਾਰੇ ਜਿਹੜੇ ਅਪਣੀ ਸਾਰੀ ਬਾਣੀ ਵਿਚ ਅਵਾਜ਼ੇ-ਬੁਲੰਦ ਨਾਲ ਸਮਝਾ ਰਹੇ ਹਨ ਕਿ ਇਸ ਸੰਸਾਰ ਵਿਚ ਵਾਹਿਗੁਰੂ ਜੀ ਆਪ ਹੀ ਜੋਤਿ ਰੂਪ ਹੋ ਕੇ ਘਟ-ਘਟ ਵਿਚ ਬਿਰਾਜਮਾਨ ਹੁੰਦੇ ਹੋਏ ਆਪਣੀ ਕਿਰਿਆ ਕਰ ਰਹੇ ਹਨ। ਇਹ ਸਾਰੀ ਕਿਰਿਆ ਹੁਕਮ ਵਿਚ ਹੋ ਰਹੀ ਹੈ ਜਿਸ ਤਰ੍ਹਾਂ ਦੇ ਨਾਲ ਆਪ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤਾ :-

***ਕਹੂੰ ਜੱਛ ਗੰਧਰਬ ਉਰਗ ਕਹੂੰ ਬਿਦਯਾਧਰ,***
***ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ।।***
***ਕਹੂੰ ਹੁਇਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ,***
***ਕਾਹੂੰ ਹ੍ਵੈ ਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ।।***
***ਕਹੂੰ ਕੋਕ ਕਾਬ ਹੁਇਕੈ ਪੁਰਾਨ ਕੋ ਪੜ੍ਹਤ ਮਤ,***
***ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ।।***
***ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤਿ,***
***ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ।।***
***(ਅਕਾਲ ਉਸਤਤਿ)***

ਉਨ੍ਹਾਂ ਦੇ ਫੁਰਮਾਨ ਵਿਚ ਕਿਸੇ ਵੀ ਰਾਗ ਤੇ ਦਵੈਸ਼ ਦਾ ਝਲਕਾਰਾ ਨਹੀਂ ਪੈਂਦਾ। ਇਸ ਵਾਸਤੇ ਇਤਿਹਾਸਕਾਰਾਂ ਦਾ ਇਹ ਲਿਖ ਦੇਣਾ, ਇਹ ਲਿਖ ਕੇ ਦੋਸ਼ ਮੁਸਲਮਾਨਾਂ ਤੇ ਥੋਪ ਦੇਣਾ, ਇਕ ਅਨਜਾਣਪੁਣਾ ਹੀ ਹੈ। ਅਸਲ ਗਲ ਇਹ ਹੈ ਕਿ ਰਾਜਸੀ ਬਚਨ ਕਦੇ ਵੀ ਸੱਤਿ ਤੇ ਅਧਾਰਤ ਨਹੀਂ ਹੁੰਦੇ, ਇਹ ਇਕ ਡੰਗ ਟਪਾਊ ਕਿਰਿਆ ਹੁੰਦੀ ਹੈ। ਇਹ ਅਹਿਦਨਾਮੇ ਉਸ ਸਮੇਂ ਤਕ ਕਾਇਮ ਰਹਿੰਦੇ ਹਨ ਜਦੋਂ ਤਕ ਦੋਹਾਂ ਧਿਰਾਂ ਵਿਚ ਤਾਕਤ ਹੋਵੇ ਅਤੇ ਹਿਤਾਂ ਦੀ ਪੂਰਤੀ ਹੁੰਦੀ ਰਹੇ। ਸਰਕਾਰ ਦੇ ਅਹਿਦਨਾਮਿਆਂ ਦਾ ਕੋਈ ਇਤਬਾਰ ਨਹੀਂ ਹੋਇਆ ਕਰਦਾ। ਅੰਗਰੇਜ਼ ਦਾ ਕੀਤਾ ਹੋਇਆ ਅਹਿਦਨਾਮਾ ਖਾਲਸਾ ਰਾਜ ਨਾਲ ਓਨਾਂ ਚਿਰ ਹੀ ਸਤਿਕਾਰਯੋਗ ਰਿਹਾ, ਜਿੰਨਾਂ ਚਿਰ ਦੋਹਾਂ ਧਿਰਾਂ ਵਿਚ ਬਰਾਬਰ ਦੀ ਸ਼ਕਤੀ ਸੀ। ਜਦੋਂ ਉਨ੍ਹਾਂ ਨੇ ਖਾਲਸਾ ਰਾਜ ਵਿਚ ਫੁੱਟ ਪਾ ਕੇ ਇਸ ਸ਼ਕਤੀ ਨੂੰ ਕਮਜ਼ੋਰ ਕਰ ਦਿਤਾ ਤਾਂ ਸਿਰਫ ਪੰਜਾਬ ਤੀਕ ਹੀ ਕਬਜ਼ਾ ਨਹੀਂ ਕੀਤਾ, ਸਗੋਂ ਇਸ ਦੇ ਮਸੂਮ ਬਾਦਸ਼ਾਹ (ਮਹਾਰਾਜਾ ਦਲੀਪ ਸਿੰਘ) ਨੂੰ ਦੀਨੋ ਬੇਦੀਨ ਕਰਕੇ ਆਪਣੀ ਜਨਮ ਭੂਮੀ ਉਪਰ ਅੰਤਿਮ ਸਫਰ ਭੀ ਨਾ ਕਰਨ ਦਿਤਾ।

ਗੁਰੂ ਮਹਾਰਾਜ ਜੀ ਨੇ ਅੰਮ੍ਰਿਤ ਦੀ ਦਾਤ ਗੁਰਸਿੱਖਾਂ ਨੂੰ ਬਖਸ਼ੀ। ਅੰਮ੍ਰਿਤ ਦੀ ਖੋਜ, ਆਦਿ ਕਾਲ ਤੋਂ ਹੀ ਬਣੀ ਹੋਈ ਸੀ। ਕੋਈ ਇਸ ਨੂੰ ਪਹਾੜਾਂ ਦੇ ਚਸ਼ਮਿਆਂ ਵਿੱਚ ਭਾਲਦਾ ਸੀ ਅਤੇ ਕੋਈ ਯੋਗ ਸਾਧਨਾ ਸਾਧ ਕੇ ਆਪਣੇ ਹੀ ਅੰਦਰ ਅੰਮ੍ਰਿਤ ਦੀ ਖੋਜ ਕਰਦਾ ਸੀ। ਦੇਵੀ ਦੇਵਤਿਆਂ ਨੇ ਅੰਮ੍ਰਿਤ ਦੀ ਪ੍ਰਾਪਤੀ ਲਈ ਦੈਂਤਾਂ ਨਾਲ ਯੁੱਧ ਕੀਤੇ। ਇਹ ਸਾਰੀਆਂ ਬੇਅੰਤ ਕਥਾ-ਕਹਾਣੀਆਂ ਹਨ ਪਰ ਗੁਰੂ ਮਹਾਰਾਜ ਜੀ ਨੇ ਗੁਰਬਾਣੀ ਅੰਦਰ ਅੰਮ੍ਰਿਤ ਬਾਰੇ ਦੱਸਿਆ ਹੈ ਕਿ -

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ***
***ਮਨਮੁਖਾ ਸਾਦੁ ਨ ਪਾਇਆ।।***
***ਜਿਉ ਕਸਤੂਰੀ ਮਿਰਗੁ ਨ ਜਾਣੈ***
***ਭ੍ਰਮਦਾ ਭਰਮਿ ਭੁਲਾਇਆ।।***
***ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ।***
***ਪੰਨਾ 644***

ਇਸ ਮਹਾਨ ਅੰਮ੍ਰਿਤ ਦੀ ਕਦਰ ਮਨਮੁਖਾਂ ਨੂੰ ਨ ਹੋਣ ਕਰਕੇ ਮਨੁਖ ਨੇ ਅਪਣਾ ਜਨਮ ਬਿਰਥਾ ਗਵਾ ਲਿਆ। ਇਹ ਅੰਮ੍ਰਿਤ ਤਾਂ ਆਪਣੇ ਅੰਦਰ ਹੀ ਸੀ ਜਿਸ ਦੇ ਬਾਰੇ ਸੁਖਮਨੀ ਸਾਹਿਬ ਅੰਦਰ ਫੁਰਮਾਨ ਆਇਆ ਹੈ-

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ।।***
***ਦੇਹੀ ਮਹਿ ਇਸ ਕਾ ਬਿਸਰਾਮੁ।।***
***ਸੁੰਨ ਸਮਾਧਿ ਅਨਹਤ ਤਹ ਨਾਦ।।***
***ਕਹਨੁ ਨ ਜਾਈ ਅਚਰਜ ਬਿਸਮਾਦ।। ਪੰਨਾ - 293***

ਗੁਰੂ ਦਸਮੇਸ਼ ਪਿਤਾ ਜੀ ਨੇ ਇਸ ਅੰਮ੍ਰਿਤ ਤੱਕ ਰੁਸਵਾਈ ਕਰਨ ਲਈ ਬਾਣੀ ਦੀ ਸ਼ਕਤੀ ਨਾਲ ਜਲ ਉਪਰ ਬਾਣੀਆਂ ਪੜ੍ਹਕੇ ਖੰਡੇ ਬਾਟੇ ਵਿਚ ਤਿਆਰ ਕੀਤੀ ਪਾਹੁਲ ਬਣਾਈ ਅਤੇ ਸਿਖਾਂ ਨੂੰ ਜਦੋਂ ਪਿਲਾਈ ਤਾਂ ਗੁਰ ਮੰਤਰ ਦੇ ਬਲ ਨਾਲ ਇਨਸਾਨ ਦੀ ਸੁਰਤਿ ਅੰਮ੍ਰਿਤ ਤੱਕ ਸਹਿਜੇ ਹੀ ਪਹੁੰਚ ਗਈ। ਅੰਮ੍ਰਿਤ ਦੀ ਪ੍ਰਾਪਤੀ ਕਰਨ ਉਪ੍ਰੰਤ ਮੌਤ ਅਤੇ ਜਿੰਦਗੀ ਦੇ ਭੇਦ ਨੂੰ ਪ੍ਰਾਪਤ ਕਰ ਲਿਆ ਅਤੇ ਓਹੀ ਜੀਵ ਪੂਰਨ ਨਿਰਭੈ ਅਵਸਥਾ ਵਿੱਚ ਆ ਕੇ ਪੂਰਨ ਨਿਆਂਕਾਰੀ, ਰਾਗ ਦਵੈਸ਼ ਤੋਂ ਉਚਾ, ਸਭ ਦਾ ਸਾਂਝਾ, ਸਭ ਦਾ ਪਿਆਰਾ, ਪਰਉਪਕਾਰੀ ਗੁਰਮੁਖ, ਸਾਧੂ ਸੰਤ, ਖਾਲਸਾ ਬਣ ਗਿਆ ਅਤੇ ਪਰਮ ਉਚਤਾ ਪ੍ਰਾਪਤ ਕਰਕੇ ਸੰਸਾਰ ਨੂੰ ਸੁਖਾਂ ਦਾ ਸੰਦੇਸ਼ ਦੇਣ ਲਈ ਅਤੇ ਸੰਸਾਰ ਵਿਚੋਂ ਬੁਰਿਆਈਆਂ ਦੀ ਕੋਹਝ ਨੂੰ ਹੂੰਝ ਕੇ ਬਾਹਰ ਸੁੱਟਣ ਲਗਿਆ। ਇਕ ਸਾਧਾਰਣ ਮਨੁਖ ਨੂੰ ਮੰਤ੍ਰ ਕੀਤਾ ਹੋਇਆ ਜਲ, ਜਿਸ ਨੂੰ 'ਪਾਹੁਲ' ਕਹਿੰਦੇ ਹਨ, ਪਿਲਾ ਕੇ ਐਨਾ ਉੱਚਾ ਕਰ ਦਿੱਤਾ ਕਿ ਉਸ ਦੀ ਬਰਾਬਰੀ ਆਪ ਨੇ

ਵਾਹਿਗੁਰੂ ਜੀ ਦੇ ਸਮਾਨ ਪ੍ਰਗਟ ਕਰ ਦਿੱਤੀ-

*ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥*
*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ॥*
***(ਸਰਬ ਲੋਹ ਗ੍ਰੰਥ)***

ਇਸ ਅੰਮ੍ਰਿਤ ਦੀ ਘਟਨਾ ਨੇ ਭਾਰਤੀ ਜਨਤਾ ਵਿੱਚ ਇਕ ਇਨਕਲਾਬ ਲਿਆ ਦਿੱਤਾ। ਮੌਤ ਦਾ ਡਰ ਕਤਈ ਖਤਮ ਹੋ ਗਿਆ ਅਤੇ ਜੀਵਨ ਨੂੰ ਪਰਮ ਉਚ ਸੇਵਾ ਵਿੱਚ ਲਾਉਣ ਲਈ ਉਤਸੁਕਤਾ ਜਾਗ ਪਈ ਜਿਸ ਨੇ ਦੇਸ਼ ਵਿੱਚ ਇਨਕਲਾਬ ਲਿਆ ਦਿੱਤਾ। ਮਨੁਖੀ ਹੱਕ ਸੁਰੱਖਿਅਤ ਹੋ ਗਏ ਅਤੇ ਇਹ ਦੇਸ਼ ਹਜ਼ਾਰਾਂ ਸਾਲਾਂ ਦੀ ਗੁਲਾਮੀ ਤੋਂ ਸੁਤੰਤਰ ਹੋ ਗਿਆ। ਅੰਮ੍ਰਿਤ ਦੀ ਪ੍ਰਾਪਤੀ ਦੀ ਸੋਝੀ ਬਖਸ਼ ਦਿੱਤੀ ਅਤੇ ਭਟਕਦਾ ਜੀਵ ਅੰਮ੍ਰਿਤ ਦੀ ਪ੍ਰਾਪਤੀ ਕਰਕੇ ਸਦੀਵ ਕਾਲ ਲਈ ਅਮਰ ਹੋ ਗਿਆ। ਇਨਸਾਨੀ ਜੀਵਨ ਅੰਦਰ ਇਹ ਇਕ ਬਹੁਤ ਵੱਡਾ ਇਨਕਲਾਬ ਸੀ ਜੋ ਗੁਰੂ ਦਸਮੇਸ਼ ਪਿਤਾ ਜੀ ਨੇ ਕਿਰਪਾ ਕਰਕੇ ਬਖਸ਼ਿਆ।

ਇਸੇ ਤਰ੍ਹਾਂ ਨਾਲ ਗੁਰੂ ਮਹਾਰਾਜ ਜੀ ਨੇ ਸਿਮਰਨ ਤੇ ਸੇਵਾ ਨੂੰ ਬਹੁਤ ਹੀ ਪ੍ਰਧਾਨਗੀ ਦਿੱਤੀ ਅਤੇ ਸੇਵਾ ਤੋਂ ਬਗੈਰ ਜੀਵਨ ਨੂੰ ਨਿਹਫਲ ਦੱਸਿਆ। ਗੁਰਸਿਖ ਨੂੰ ਸੇਵਾ ਦੀ ਮੂਰਤੀ ਬਣਨ ਵਾਸਤੇ ਸਦਾ ਹੀ ਉਪਦੇਸ਼ ਦਿੰਦੇ ਰਹੇ। ਸੇਵਾਦਾਰ ਵਲੋਂ ਕੀਤੀ ਸੇਵਾ ਜੇ ਗੁਰੂ ਨੂੰ ਪ੍ਰਵਾਨ ਹੋ ਜਾਵੇ ਤਾਂ ਸਾਰੀਆਂ ਬਰਕਤਾਂ ਆ ਜਾਂਦੀਆਂ ਹਨ। ਸੇਵਾ ਕਰਦਿਆਂ ਅਭਿਮਾਨ ਨੂੰ ਤਿਆਗਣਾ ਅਤੀ ਜ਼ਰੂਰੀ ਦੱਸਿਆ। ਆਪ ਨੇ ਫੁਰਮਾਨ ਕੀਤਾ-

*ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥*
***ਪੰਨਾ - 314***

*ਵਿਚਿ ਦੁਨੀਆ ਸੇਵ ਕਮਾਈਐ*
*ਤਾ ਦਰਗਹਿ ਬੈਸਣੁ ਪਾਈਐ॥* ***ਪੰਨਾ - 26***

ਸੇਵਾ ਤੋਂ ਹੀ ਸਾਰੇ ਪਦਾਰਥ ਮਿਲਦੇ ਹਨ:-

*ਚਾਰਿ ਪਦਾਰਥ ਜੇ ਕੋ ਮਾਗੈ॥*
*ਸਾਧ ਜਨਾ ਕੀ ਸੇਵਾ ਲਾਗੈ॥* ***ਪੰਨਾ - 266***

ਅਜਿਹੇ ਉਪਦੇਸ਼ ਦੇ ਕੇ ਗੁਰਸਿਖਾਂ ਨੂੰ ਸੇਵਾ ਵਿੱਚ ਨਿਪੁੰਨ ਕੀਤਾ ਅਤੇ ਸੇਵਾ-ਰਹਿਤ ਜੀਵਨ ਨੂੰ ਮੁਰਦਾ ਦੱਸਿਆ।

ਗੁਰੂ ਮਹਾਰਾਜ ਜੀ ਨੇ ਗੁਰਸਿੱਖਾਂ ਨੂੰ ਦੱਸਿਆ ਕਿ ਸੇਵਾ ਤੋਂ ਬਗੈਰ ਆਦਮੀ ਮੁਰਦਾ ਹੋਇਆ ਕਰਦਾ ਹੈ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ-

*ਅੰਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀਂ ਭਗਵੰਤ॥*
***ਪੰਨਾ - 253***

ਅਤੇ ਭਾਈ ਗੁਰਦਾਸ ਜੀ ਨੇ ਫੁਰਮਾਨ ਕੀਤਾ ਹੈ-

*ਬਿਨ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ॥*

ਇਸੇ ਤਰ੍ਹਾਂ ਨਾਲ ਗੁਰੂ ਮਹਾਰਾਜ ਜੀ ਨੇ, ਪਖੰਡਾਂ, ਕਰਮ ਕਾਂਡਾਂ ਅਤੇ ਅੰਨ੍ਹੇਵਾਹ ਦਾਨ ਦੇਣ ਦੀ ਪ੍ਰਥਾ ਨੂੰ ਰੋਕਦਿਆਂ ਫੁਰਮਾਨ ਕੀਤਾ ਕਿ ਦਾਨ ਹਮੇਸ਼ਾ ਉਨ੍ਹਾਂ ਗੁਰਮੁਖ ਪਿਆਰਿਆਂ ਨੂੰ, ਮਹਾਂਪੁਰਖਾਂ ਨੂੰ ਦੇਣਾ ਚਾਹੀਦਾ ਹੈ ਜਿਹੜੇ ਆਪਣੇ ਐਸ਼ ਆਰਾਮ ਦੀ ਥਾਂ ਦੂਜਿਆਂ ਦੀ ਭਲਾਈ ਵਾਸਤੇ ਤੱਤਪਰ ਰਹਿੰਦੇ ਹਨ ਅਤੇ ਗੁਰਮੁਖਾਂ ਵੱਲ ਇਸ਼ਾਰਾ ਕਰਕੇ ਫੁਰਮਾਇਆ ਕਿ-

*ਸੇਵ ਕਰੀ ਇਨਹੀ ਕੀ ਭਾਵਤ,*
*ਅਉਰ ਕੀ ਸੇਵ ਸੁਹਾਤ ਨ ਜੀ ਕੋ॥*
*ਦਾਨ ਦਯੋ ਇਨਹੀ ਕੋ ਭਲੋ,*
*ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨਹੀ ਕੋ ਦਯੋ,*
*ਜਗ ਮੈ ਜਸੁ, ਅਉਰ ਦਯੋ ਸਭ ਫੀਕੋ॥*
*ਮੋ ਗ੍ਰਿਹ ਮੈ ਤਨ ਤੇ ਮਨ ਤੇ,*
*ਸਿਰ ਲਉ ਧਨ ਹੈ ਸਭਹੀ ਇਨਹੀ ਕੋ॥*

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ,*
*ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ,*
*ਇਨਹੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ,*
*ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,*
*ਨਹੀ ਮੋ ਸੇ ਗਰੀਬ ਕਰੋਰ ਪਰੇ॥*

ਇਸ ਪ੍ਰਕਾਰ ਗੁਰੂ ਮਹਾਰਾਜ ਜੀ ਦੇ ਜੀਵਨ ਵਿੱਚ ਅਨੇਕਾਂ ਕੌਤਕ ਅਜਿਹੇ ਹਨ ਜਿਹੜੇ ਸਾਨੂੰ ਬਹੁਤ ਹੀ ਸੋਚ ਸਮਝ ਕੇ ਅਪਨਾਉਣੇ ਚਾਹੀਦੇ ਹਨ। ਗੁਰੂ ਮਹਾਰਾਜ ਜੀ ਬਹੁਤ ਹੀ ਦਿਆਲੂ ਸਨ। ਗੁਰਸਿੱਖਾਂ ਵਲੋਂ ਭੁੱਲ ਚੁੱਕ ਹੋਣ ਤੇ ਆਪ ਜੀ ਮੁਆਫ ਕਰ ਦਿਆ ਕਰਦੇ ਸਨ ਅਤੇ ਅੱਗੇ ਵਾਸਤੇ ਸ਼ੁਧ ਭਾਵਨਾ ਦੀ ਦਾਤ ਬਖਸ਼ ਦਿਆ ਕਰਦੇ ਸਨ।

ਅੱਜ ਅਸੀਂ ਐਸੇ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਦਿਵਸ ਮਨਾ ਰਹੇ ਹਾਂ। ਚਾਹੀਦਾ ਹੈ ਕਿ ਅਸੀਂ ਉਨ੍ਹਾਂ ਦੇ ਦਰਸਾਏ ਹੋਏ ਮਾਰਗ ਉੱਤੇ ਚੱਲੀਏ, ਰਹਿਤ ਬਹਿਤ ਵਿੱਚ ਆਈਏ ਅਤੇ ਪਿੱਠ ਦੇ ਕੇ ਬੇਮੁਖ ਨ ਬਣੀਏ। ਆਪ ਜੀ ਨੇ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਆਪਣੀ ਥਾਂ ਅੱਗੋਂ ਵਾਸਤੇ ਗੁਰੂ ਥਾਪ ਕੇ ਸ਼ਬਦ ਗੁਰੂ ਨੂੰ ਮਹਾਨਤਾ ਪ੍ਰਦਾਨ ਕੀਤੀ। ਗੁਰੂ ਗ੍ਰੰਥ ਸਾਹਿਬ ਸਾਰੀਆਂ ਬਰਕਤਾਂ, ਸਾਰੀਆਂ ਰੂਹਾਨੀ ਸ਼ਕਤੀਆਂ ਨਾਲ ਭਰਪੂਰ ਹਨ। ਜੇ ਕੋਈ ਘਾਟ ਹੈ ਤਾਂ ਸਾਡੇ ਆਪਣੇ ਵਿਸ਼ਵਾਸ਼ ਵਿੱਚ ਘਾਟ ਹੋਣ ਕਰਕੇ ਅਸੀਂ ਕੋਈ ਰੂਹਾਨੀ ਤਰੱਕੀ ਨਹੀਂ ਕਰ ਰਹੇ। ਅਰਦਾਸ ਹੈ ਕਿ ਗੁਰੂ ਮਹਾਰਾਜ ਜੀ ਕਿਰਪਾ ਕਰਨ ਅਤੇ ਸਾਨੂੰ ਚੜ੍ਹਦੀ ਕਲਾ ਵਾਲਾ ਜੀਵਨ ਬਖਸ਼ਿਸ਼ ਕਰਨ, ਅਸੀਂ ਅੰਮ੍ਰਿਤ ਦੇ ਨਾਲ ਮਖਮੂਰ ਹੋਈਏ ਜਿਸ ਨੂੰ ਆਪ ਜੀ ਨੇ ਸੰਸਾਰ ਵਿੱਚ ਪ੍ਰਗਟ ਕਰਕੇ ਹਰ ਜੀਵ ਦੇ ਭਾਗ ਵਿੱਚ ਬਖਸ਼ਿਆ ਹੈ।



# ਗੁਰਬਾਣੀ ਵਿਚਾਰ
# ਸੰਤਹੁ ਤਹਾ ਨਿਰੰਜਨੁ ਰਾਮੁ ਹੈ

***ਡਾ. ਗੁਰਚਰਨ ਸਿੰਘ ਸੇਕ***

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ 974 ਉਪਰ ਰਾਗੁ ਰਾਮਕਲੀ ਵਿਚ ਭਗਤ ਬੇਣੀ ਜੀ ਦੀ ਅਸਟਪਦੀ ਇਸ ਪ੍ਰਕਾਰ ਹੈ –

***ਇੜਾ ਪਿੰਗਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥***
***ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥***
***ਸੰਤਹੁ ਤਹਾ ਨਿਰੰਜਨ ਰਾਮੁ ਹੈ॥ ਗੁਰ ਗਮਿ ਚੀਨੈ ਬਿਰਲਾ ਕੋਇ॥***
***ਤਹਾਂ ਨਿਰੰਜਨੁ ਰਮਈਆ ਹੋਇ॥ ਰਹਾਉ॥***
***ਦੇਵ ਸਥਾਨੈ ਕਿਆ ਨੀਸਾਣੀ॥***
***ਤਹ ਬਾਜੇ ਸਬਦ ਅਨਾਹਦ ਬਾਣੀ॥***
***ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥***
***ਸਾਖੀ ਜਾਗੀ ਗੁਰਮੁਖਿ ਜਾਣੀ॥***
***ਉਪਜੈ ਗਿਆਨੁ ਦੁਰਮਤਿ ਛੀਜੈ॥***
***ਅੰਮ੍ਰਿਤ ਰਸਿ ਗਗਨੰਤਰਿ ਭੀਜੈ॥***
***ਏਸੁ ਕਲਾ ਜੋ ਜਾਣੈ ਭੇਉ॥***
***ਭੇਟੈ ਤਾਸੁ ਪਰਮ ਗੁਰਦੇਉ॥***
***ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥***
***ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥***
***ਜਾਗਤੁ ਰਹੈ ਸੁ ਕਬਹੁ ਨ ਸੋਵੈ॥***
***ਤੀਨਿ ਤਿਲੋਕ ਸਮਾਧਿ ਪਲੋਵੈ॥***
***ਬੀਜ ਮੰਤ੍ਰੁ ਲੈ ਹਿਰਦੈ ਰਹੈ॥***
***ਮਨੂਆ ਉਲਟਿ ਸੁੰਨ ਮਹਿ ਗਹੈ॥***
***ਜਾਗਤੁ ਰਹੈ ਨ ਅਲੀਆ ਭਾਖੈ॥***
***ਪਾਚਉ ਇੰਦ੍ਰੀ ਬਸਿ ਕਰਿ ਰਾਖੈ॥***
***ਗੁਰ ਕੀ ਸਾਖੀ ਰਾਖੈ ਚੀਤਿ॥***
***ਮਨੁ ਤਨੁ ਅਰਪੈ ਕ੍ਰਿਸਨ ਪਰੀਤਿ॥***
***ਕਰ ਪਲਵ ਸਾਖਾ ਬੀਚਾਰੈ॥***
***ਅਪਨਾ ਜਨਮੁ ਨ ਜੂਐ ਹਾਰੇ॥***
***ਅਸੁਰ ਨਦੀ ਕਾ ਬੰਧੈ ਮੂਲੁ॥***
***ਪਛਿਮ ਫੇਰਿ ਚੜਾਵੈ ਸੂਰੁ॥***
***ਅਜਰੁ ਜਰੈ ਸੁ ਨਿਝਰੁ ਝਰੈ॥***
***ਜਗੰਨਾਥ ਸਿਉ ਗੋਸਟਿ ਕਰੈ॥***
***ਚਉਮੁਖ ਦੀਵਾ ਜੋਤਿ ਦੁਆਰ॥***
***ਪਲੂ ਅਨਤ ਮੂਲੁ ਬਿਚਕਾਰਿ॥***
***ਸਰਬ ਕਲਾ ਲੇ ਆਪੇ ਰਹੈ॥***
***ਮਨੁ ਮਾਣਕੁ ਰਤਨਾ ਮਹਿ ਗੁਹੈ॥***
***ਮਸਤਕਿ ਪਦਮੁ ਦੁਆਲੈ ਮਣੀ॥***
***ਮਾਹਿ ਨਿਰੰਜਨੁ ਤ੍ਰਿਭਵਣ ਧਣੀ॥***
***ਪੰਚ ਸਬਦ ਨਿਰਮਾਇਲ ਬਾਜੇ॥***
***ਢੁਲਕੇ ਚਵਰ ਸੰਖ ਘਨ ਗਾਜੇ॥***
***ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ॥***
***ਬੇਣੀ ਜਾਚੈ ਤੇਰਾ ਨਾਮੁ॥***

ਭਗਤ ਬੇਣੀ ਜੀ ਦਾ ਇਹ ਲੰਬਾ ਸ਼ਬਦ, ਜਿਸ ਗੁਹਜ ਦਾ ਵਰਣਨ ਕਰਦਾ ਹੈ, ਉਸ ਨੂੰ ਅਧਿਆਤਮਿਕ ਜਗਤ ਵਿਚ ਦਸਵਾਂ ਦੁਆਰ ਕਹਿੰਦੇ ਹਨ। ਭਾਵੇਂ ਗੁਰੂ ਸਾਹਿਬਾਨ ਅਤੇ ਹੋਰ ਭਗਤਾਂ ਨੇ ਵੀ ਦਸਵੇਂ ਦੁਆਰ ਦਾ ਜ਼ਿਕਰ ਕੀਤਾ ਹੈ, ਪ੍ਰੰਤੂ ਬੇਣੀ ਜੀ ਨੇ ਸੂਤਰਬੱਧ ਜ਼ਿਕਰ ਕਰਕੇ, ਇਸ ਨੂੰ ਇਕ ਲੜੀ ਵਿਚ ਪਰੋ ਦਿਤਾ ਹੈ। ਉਨ੍ਹਾਂ ਨੇ ਇਸ ਸ਼ਬਦ ਨੂੰ ਇਉਂ ਲੜੀਬੱਧ ਕੀਤਾ ਹੈ ਜਿਵੇਂ ਕਿਸੇ ਸਾਧਕ ਨੂੰ ਉਂਗਲੀ ਫੜ ਕੇ ਨਾਲ ਹੀ ਨਾਲ ਤੋਰ ਰਹੇ ਹੋਣ, ਨਾਲ ਨਾਲ ਉਸਨੂੰ ਸਮਝਾਉਂਦੇ ਹੋਏ ਉਸ ਨੂੰ ਚਿਤਾਵਨੀ ਰੂਪ ਵਿਚ ਉਸ ਮੰਜ਼ਿਲ ’ਤੇ ਪੁੱਜਣ ਲਈ ਯੋਗਤਾ ਦਾ ਵੀ ਵਰਣਨ ਕਰਦੇ ਹੋਣ। ਇਸ ਨੂੰ ਪੂਰਨ ਰੂਪ ਵਿਚ ਸਮਝਣ ਲਈ ਨਿਸ਼ਚੇ ਹੀ ਪਦੇਵਾਰ ਵਿਆਖਿਆ ਵਾਚਾਂਗੇ। ਪਹਿਲਾਂ ਇਸ ਸ਼ਬਦ ਦੇ ਕੇਂਦਰੀ ਭਾਵ ਜਾਂ ਰਹਾਉ ਦੀ ਤੁਕ ਨੂੰ ਦੇਖਦੇ ਹਾਂ –

***ਸੰਤਹੁ ਤਹਾ ਨਿਰੰਜਨ ਰਾਮੁ ਹੈ।।***
***ਗੁਰ ਗਮਿ ਚੀਨੈ ਬਿਰਲਾ ਕੋਇ।।***
***ਤਹਾਂ ਨਿਰੰਜਨੁ ਰਮਈਆ ਹੋਇ॥***

ਭਗਤ ਬੇਣੀ ਜੀ, ਇਸ ਰਹਾਉ ਦੇ ਪਦੇ ਵਿਚ ਬਿਆਨ ਕਰਦੇ ਹਨ ਕਿ ਤਹਾ ਨਿਰੰਜਨ ਰਾਮੁ ਹੈ’ ‘ਤਹਾ’ ਤੋਂ ਭਾਵ ਹੈ, ਉਥੇ, ਉਸ ਥਾਂ। ਇਥੇ ‘ਤਹਾ’ ਸ਼ਬਦ ਦਸਵੇਂ ਦੁਆਰ ਵਾਸਤੇ ਵਰਤਿਆ ਹੈ। ‘ਗਮਿ’ ਤੋਂ ਭਾਵ ਹੈ, ਮਾਰਗ ਜਾਂ ਰਸਤਾ। ‘ਗੁਰ ਗਮਿ’ ਕਹਿੰਦੇ ਹਨ, ਗੁਰੂ ਦੇ ਮਾਰਗ ਨਾਲ। ‘ਚੀਨੈ’ ਦਾ ਭਾਵ ਹੈ, ਜਾਣਨਾ ਪਛਾਣਨਾ। ‘ਨਿਰੰਜਨ’ ਦੋ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ, ਨਿਰ ਅਤੇ ਅੰਜਨ। ਅੰਜਨ ਮਾਇਆ ਨੂੰ ਕਹਿੰਦੇ ਹਨ। ਨਿਰੰਜਨ ਦਾ ਭਾਵ ਹੈ – ਮਾਇਆ ਤੋਂ ਰਹਿਤ। ਹੁਣ ਰਹਾਉ ਦੀ ਤੁਕ ਦੇ ਅਰਥ ਇੰਜ ਸਪਸ਼ਟ ਹੁੰਦੇ ਹਨ। ਹੇ ਸੰਤਹੁ, ਦਸਮ ਦੁਆਰ ਵਿਖੇ ਮਾਇਆ ਤੋਂ ਰਹਿਤ ਰਾਮ ਦਾ ਵਾਸਾ ਹੈ। ਪ੍ਰੰਤੂ ਉਸ ਨੂੰ ਗੁਰੂ ਦੇ ਮਾਰਗ ਨਾਲ ਕੋਈ ਵਿਰਲਾ ਹੀ ਪਛਾਣਦਾ ਹੈ, ਅਰਥਾਤ ਗੁਰੂ ਦੀ ਸਿਖਿਆ ਨਾਲ ਹੀ ਜਾਣ ਸਕਦਾ ਹੈ। ਉਹ ਦ੍ਰਿੜ੍ਹਤਾ ਨਾਲ ਦੁਬਾਰਾ ਕਹਿੰਦੇ ਹਨ ਕਿ ‘ਤਹਾ’ ਉਹ ਮਾਇਆ ਤੋਂ ਰਹਿਤ ਕਰਤਾਰ ਵਸਿਆ ਹੋਇਆ ਹੈ।

ਹੁਣ ਸਭ ਤੋਂ ਵੱਡਾ ਮਸਲਾ ਉਠਦਾ ਹੈ ਕਿ ਉਸ ਪ੍ਰਭੂ ਦੇ ਕੋਲ, ਇਸ ਦਸਮ ਦੁਆਰ ਵਿਚ ਕਿਵੇਂ ਪੁੱਜਿਆ ਜਾਵੇ? ਇਸ ਦੀ ਸਥਿਤੀ ਸਮਝਾਉਂਦੇ ਹੋਏ ਭਗਤ ਬੇਣੀ ਜੀ ਪਹਿਲੇ ਪਦੇ ਵਿਚ, ਪਹਿਲੇ ਪੜਾਅ ਦਾ ਜ਼ਿਕਰ ਇਉਂ ਕਰਦੇ ਹਨ–

***ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥***
***ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥***

ਦਸਵੇਂ ਦੁਆਰ ਦੇ ਰਸਤੇ ਦਾ ਆਰੰਭ, ਇੜਾ, ਪਿੰਗਲਾ ਅਤੇ ਸੁਖਮਨਾ ਤੋਂ ਹੁੰਦਾ ਹੈ, ਇਸ ਲਈ ਇਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ। ਯੋਗ ਦੇ ਅੱਠ ਅੰਗ ਮੰਨੇ ਜਾਂਦੇ ਹਨ। ਇਨ੍ਹਾਂ ਵਿਚੋਂ ਚੌਥੇ ਅੰਗ ਦਾ ਨਾਮ ਪ੍ਰਾਣਾਯਾਮ ਹੈ। ਇਸ ਵਿਚ ਸੁਆਸ ਨੂੰ ਰੋਕ ਕੇ ਅੰਦਰ ਬਾਹਰ ਲੈ ਜਾਣਾ ਹੁੰਦਾ ਹੈ। ਸੁਆਸਾਂ ਦੀ ਚਾਲ ਨੂੰ ਆਪਣੇ ਵੱਸ ਕਰ ਲੈਣਾ ਹੀ ਪ੍ਰਾਣਾਯਾਮ ਹੈ। ਇਸਨੂੰ ਵਸ ਕਰਨ ਲਈ ਉਹ ਤਿੰਨ ਨਾੜੀਆਂ ਦੀ ਵਰਤੋਂ ਕਰਦੇ ਹਨ, ਪਹਿਲੀ ਹੈ ਇੜਾ। ਇਹ ਖੱਬੀ ਨਾਸਿਕਾ ਤੋਂ ਲੈ ਕੇ ਕੰਗਰੋੜ ਦੇ ਖੱਬੇ ਪਾਸੇ ਹੁੰਦੀ ਹੋਈ, ਦਿਮਾਗ ਵਿਚ ਪਹੁੰਚਦੀ ਹੈ। ਇੜਾ ਦਾ ਸਬੰਧ ਪ੍ਰਾਣ ਵਾਯੂ ਨਾਲ ਹੈ। ਇਸ ਦਾ ਦੇਵਤਾ ਚੰਦਰਮਾ ਹੈ। ਇਸੇ ਕਰਕੇ ਇਸਨੂੰ ਚੰਦਰਮਾ ਨਾੜੀ ਵੀ ਆਖਿਆ ਜਾਂਦਾ ਹੈ।

ਦੂਜੀ ਨਾੜੀ ਦਾ ਨਾਮ ਪਿੰਗਲਾ ਹੈ। ਇਹ ਸੱਜੀ ਨਾਸਿਕਾ ਤੋਂ ਲੈ ਕੇ ਦਿਮਾਗ ਦੇ ਸੱਜੇ ਪਾਸੇ ਪਹੁੰਚਦੀ ਹੈ। ਇਸ ਦਾ ਸਬੰਧ ਅਪਾਨ ਵਾਯੂ ਨਾਲ ਹੈ। ਇਸ ਦਾ ਦੇਵਤਾ ਸੂਰਜ ਹੈ। ਇਸੇ ਕਰਕੇ ਇਸ ਨੂੰ ਸੂਰਜ ਨਾੜੀ ਵੀ ਆਖਦੇ ਹਨ। ਜੋਗੀਆਂ ਦੀ ਭਾਸ਼ਾ ਵਿਚ ਚੰਦ, ਸੂਰਜ ਅਰਥਾਤ ਦੋਵੇਂ ਨਾੜੀਆਂ ਤੋਂ ਬਿਨਾਂ, ਜੋ ਪ੍ਰਧਾਨ ਨਾੜੀ ਹੈ, ਉਹ ਹੈ ਸੁਖਮਨਾ। ਇਹ ਨੱਕ ਦੇ ਮੂਲ ਤੋਂ ਲੈ ਕੇ ਸਿੱਧੀ ਦਿਮਾਗ ਵਿਚ ਪੁੱਜਦੀ ਹੈ। ਇੜਾ ਨਾੜੀ ਇਸ ਦੇ ਖੱਬੇ ਪਾਸੇ ਹੈ ਅਤੇ ਪਿੰਗਲਾ ਨਾੜੀ ਸੱਜੇ ਪਾਸੇ ਹੈ।

ਇਨ੍ਹਾਂ ਤਿੰਨਾਂ ਦੇ ਇਕੱਠ ਨੂੰ ਤ੍ਰਿਬੇਣੀ ਕਿਹਾ ਜਾਂਦਾ ਹੈ। ਇਨ੍ਹਾਂ ਦੇ ਸੰਗਮ ਜਾਂ ਮਿਲਾਪ ਨੂੰ ਪ੍ਰਯਾਗ ਆਖਿਆ ਹੈ। ਸੰਸਾਰ ਵਿਚ ਗੰਗਾ, ਜਮਨਾ ਤੇ ਸਰਸਵਤੀ ਦੇ ਮੇਲ ਨੂੰ ਪ੍ਰਯਾਗ ਕਿਹਾ ਜਾਂਦਾ ਹੈ। ਭਗਤ ਬੇਣੀ ਜੀ ਨੇ ਇਨ੍ਹਾਂ ਨਾੜੀਆਂ ਦੇ ਸੰਗਮ ਨੂੰ ਪ੍ਰਯਾਗ ਦੱਸਿਆ ਹੈ ਅਤੇ ਕਿਹਾ ਹੈ ਕਿ ਮਨ ਇਥੇ ਮਜਨ ਕਰਦਾ ਹੈ ਅਰਥਾਤ ਇਸ਼ਨਾਨ ਕਰਦਾ ਹੈ। ਇਕ ਗੱਲ ਇਥੇ ਧਿਆਨ ਰੱਖਣ ਵਾਲੀ ਹੈ ਕਿ ਇਥੇ 'ਬੇਣੀ' ਸ਼ਬਦ ਭਗਤ ਜੀ ਦਾ ਆਪਣਾ ਨਾਮ ਨਹੀਂ ਹੈ, ਸਗੋਂ ਸੰਗਮ ਦਾ ਨਾਮ ਹੈ ਅਰਥਾਤ 'ਬੇਣੀ ਸੰਗਮ'। ਇਹ ਸ਼ਬਦ 'ਤ੍ਰਿਬੇਣੀ' ਤੋਂ ਬਣਿਆ ਹੈ। ਵੇਣੀ ਜਲ ਦੀ ਵਗਦੀ ਧਾਰਾ ਨੂੰ ਕਹਿੰਦੇ ਹਨ, ਜਿਥੇ ਤਿੰਨ ਧਾਰਾਂ ਇਕੱਠੀਆਂ ਹੋ ਜਾਣ, ਉਹ ਤ੍ਰਿਵੇਣੀ ਜਾਂ ਬੇਣੀ ਕਹਾਉਂਦੀ ਹੈ।

ਇਸੇ ਭਾਵ ਨੂੰ ਭਗਤ ਨਾਮਦੇਵ ਨੇ ਵੀ ਇਨ੍ਹਾਂ ਸ਼ਬਦਾਂ ਵਿਚ ਕਿਹਾ ਹੈ –

***ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ।***
***ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ।***

ਇਸ ਦੀ ਮੰਜ਼ਿਲ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਗੁਹਜ ਨੂੰ ਇਉਂ ਖੋਲ੍ਹਿਆ ਹੈ –

***ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ॥***
***ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ॥***

ਇਨ੍ਹਾਂ ਸਤਰਾਂ ਵਿਚ ਗੁਰੂ ਸਾਹਿਬ ਨੇ ਸਪੱਸ਼ਟ ਕੀਤਾ ਹੈ ਕਿ ਇੜਾ, ਪਿੰਗਲਾ ਅਤੇ ਸੁਖਮਨਾ ਦਾ ਪਤਾ ਕੇਵਲ ਉਸਨੂੰ ਲਗਦਾ ਹੈ, ਜਿਸ ਨੂੰ ਪ੍ਰਭੂ ਆਪ ਦਿਖਾਉਂਦਾ ਹੈ ਅਤੇ ਉਹ ਪ੍ਰਭੂ ਵੀ ਇਨ੍ਹਾਂ ਤੋਂ ਉਪਰ ਵਸਦਾ ਹੈ, ਭਾਵ ਇਹ ਹੈ ਕਿ ਨਿਰੰਕਾਰ ਦਾ ਵਾਸਾ ਇਨ੍ਹਾਂ ਤਿੰਨਾਂ ਤੋਂ ਉਪਰ ਹੈ। ਇਹੋ ਗੱਲ ਗੁਰਮਤਿ ਅਤੇ ਹੱਠ ਯੋਗ ਦੇ ਅੰਤਰ ਨੂੰ ਸਪਸ਼ਟ ਕਰਦੀ ਹੈ।

ਇਹ ਪਹਿਲਾ ਕਦਮ ਹੈ, ਜਦੋਂ ਸਾਧਕ ਸੱਚਖੰਡ ਵਲ ਤੁਰਨ ਲਗਦਾ ਹੈ। ਉਸ ਦੇ ਸਾਮ੍ਹਣੇ ਇਹ ਪ੍ਰਸ਼ਨ ਹੁੰਦਾ ਹੈ ਕਿ ਕੀ ਮੈਂ ਠੀਕ ਰਸਤੇ 'ਤੇ ਜਾ ਰਿਹਾ ਹਾਂ? ਇਸ ਲਈ ਉਸਨੂੰ ਉਨ੍ਹਾਂ ਨਿਸ਼ਾਨੀਆਂ ਦੀ ਲੋੜ ਹੁੰਦੀ ਹੈ, ਜਿਸ ਤੋਂ ਪਤਾ ਲਗ ਸਕੇ ਕਿ ਵਾਕਿਆ ਹੀ ਉਹ ਆਪਣੀ ਮੰਜ਼ਿਲ ਵਲ ਜਾ ਰਿਹਾ ਹੈ। ਇਸੇ ਪ੍ਰਸ਼ਨ ਦਾ ਉਤਰ ਭਗਤ ਜੀ ਦੂਸਰੇ ਅਤੇ ਤੀਸਰੇ ਪਦੇ ਵਿਚ ਦਿੰਦੇ ਹਨ –

***ਦੇਵ ਸਥਾਨੈ ਕਿਆ ਨੀਸਾਣੀ॥***
***ਤਹ ਬਾਜੇ ਸਬਦ ਅਨਾਹਦ ਬਾਣੀ॥***
***ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥***
***ਸਾਖੀ ਜਾਗੀ ਗੁਰਮੁਖਿ ਜਾਣੀ॥***
***ਉਪਜੈ ਗਿਆਨੁ ਦੁਰਮਤਿ ਛੀਜੈ॥***
***ਅੰਮ੍ਰਿਤ ਰਸਿ ਗਗਨੰਤਰਿ ਭੀਜੈ॥***
***ਏਸੁ ਕਲਾ ਜੋ ਜਾਣੈ ਭੇਉ॥***
***ਭੇਟੈ ਤਾਸੁ ਪਰਮ ਗੁਰਦੇਉ॥***

ਦਸਵੇਂ ਦੁਆਰ ਦੀ ਨਿਸ਼ਾਨੀ ਕੀ ਹੈ? ਅਰਥਾਤ ਦੇਵ ਸਥਾਨ ਕਿਹੋ ਜਿਹਾ ਹੈ? ਇਸ ਬਾਰੇ ਭਗਤ ਬੇਣੀ ਜੀ ਫੁਰਮਾਉਂਦੇ ਹਨ ਕਿ ਇਕ ਤਾਂ ਅਨਹਦ ਸ਼ਬਦ ਵਜਦੇ ਹਨ ਅਤੇ ਦੂਜਾ ਉਥੇ ਪ੍ਰਕਾਸ਼ ਹੀ ਪ੍ਰਕਾਸ਼ ਹੈ, ਪ੍ਰੰਤੂ ਉਥੇ ਚੰਦ, ਸੂਰਜ, ਪਉਣ, ਪਾਣੀ ਆਦਿ ਨਹੀਂ ਹਨ। ਪਰ ਇਹ ਸਭ ਕੁਝ ਉਸਨੂੰ ਸਮਝ ਆਉਂਦਾ ਹੈ, ਜਿਸਨੂੰ ਗੁਰੂ ਗਿਆਨ ਦਿੰਦਾ ਹੈ। ਗਿਆਨ ਪ੍ਰਗਟ ਹੁੰਦਾ ਹੈ ਤਾਂ ਦੁਰਮਤਿ ਆਪਣੇ ਆਪ ਹੀ ਸਮਾਪਤ ਹੋ ਜਾਂਦੀ ਹੈ। 'ਗਗਨੰਤਰਿ' ਤੋਂ ਭਾਵ ਹੈ ਗਗਨ ਅੰਦਰ। ਗਗਨ ਨੂੰ, ਨਭ ਵੀ ਕਿਹਾ ਹੈ। ਭਾਵ ਦੋਹਾਂ ਦਾ ਹੀ ਦਸਵਾਂ ਦੁਆਰ ਹੈ। ਇਸ ਲਈ 'ਗਗਨੰਤਰਿ' ਤੋਂ ਭਾਵ ਹੈ, ਦਸਵੇਂ ਦੁਆਰ ਅੰਦਰ। ਇਸ ਦਸਵੇਂ ਦੁਆਰ ਵਿਚ ਅੰਮ੍ਰਿਤ ਰਸ ਝਰਦਾ ਹੈ। ਦਸਵੇਂ ਦੁਆਰ ਦੇ ਰਸ ਦਾ ਆਨੰਦ ਤੇ ਸੁਆਦ ਕੋਈ ਭੀ ਬਿਆਨ ਨਹੀਂ ਕਰ ਸਕਦਾ। ਇਸ ਕਲਾ ਦੇ ਭੇਦ ਨੂੰ ਜਿਹੜਾ ਵੀ ਜਾਣ ਲੈਂਦਾ ਹੈ ਉਹ ਪਰਮ-ਆਤਮਾ ਨੂੰ ਮਿਲ ਪੈਂਦਾ ਹੈ।

ਇਸ ਪ੍ਰਕਾਰ ਦਸਮ ਦੁਆਰ ਦੀ ਨਿਸ਼ਾਨੀ ਦਾ ਪਤਾ ਲਗਦਾ ਹੈ ਕਿ ਉਥੇ ਪ੍ਰਕਾਸ਼ ਹੈ, ਅਨਹਦ ਨਾਦ ਹਨ ਅਤੇ ਅੰਮ੍ਰਿਤ ਝਰਦਾ ਹੈ, ਇਹ ਤਿੰਨੇ ਨਿਸ਼ਾਨੀਆਂ ਜਿਥੇ ਇਕੱਤਰ ਹੁੰਦੀਆਂ ਹਨ, ਉਥੇ ਦਸਵਾਂ ਦੁਆਰ ਹੈ। ਹੁਣ ਫਿਰ ਪ੍ਰਸ਼ਨ ਉਠਦਾ ਹੈ ਕਿ ਉਹ ਸਥਾਨ ਹੈ ਕਿਥੇ? ਇਸ ਸਥਾਨ ਦਾ ਜ਼ਿਕਰ ਭਗਤ ਬੇਣੀ ਜੀ ਅਗਲੇ ਪਦੇ ਵਿਚ ਕਰਦੇ ਹਨ–

***ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥***

*ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥*

'ਅਗਮ' ਕਹਿੰਦੇ ਹਨ, ਜਿਸ ਦਾ ਗਮ ਨਾ ਹੋ ਸਕੇ, ਭਾਵ ਜਿਸ ਤਕ ਪਹੁੰਚ ਨਾ ਹੋ ਸਕੇ। 'ਅਪਾਰਾ' ਜਿਸ ਦਾ ਪਾਰ ਨਾ ਪਾਇਆ ਜਾ ਸਕੇ। ਉਹ ਦਸਮ ਦੁਆਰਾ, ਜੋ ਮਨੁੱਖ ਦੀ ਪਹੁੰਚ ਤੋਂ ਦੂਰ ਹੈ ਤੇ ਜਿਸ ਦਾ ਪਾਰ ਨਹੀਂ ਪਾਇਆ ਜਾ ਸਕਦਾ, ਉਹ ਪਰਮ ਪੁਰਖ, ਭਾਵ ਪ੍ਰਭੂ ਦੀ ਘਾਟੀ ਹੈ। ਉਸ ਘਾਟੀ ਦਾ ਜ਼ਿਕਰ ਹੋਇਆ ਹੈ ਅਗਲੀ ਤੁਕ ਵਿਚ, ਜਿਸਨੂੰ ਕਿਸੇ ਨੇ ਦਿਮਾਗ ਕਿਹਾ ਹੈ, ਕਿਸੇ ਨੇ ਸੀਸ, ਕਿਸੇ ਨੇ ਸਰੀਰ ਅਤੇ ਕਿਸੇ ਨੇ ਸਿੱਧਾ ਦਸਵਾਂ ਦੁਆਰ ਕਿਹਾ ਹੈ। ਪਰ ਭਾਵ ਸਭ ਦਾ ਹੀ ਦਸਵੇਂ ਦੁਆਰ ਤੋਂ ਹੈ ਜਿਸਨੂੰ ਭਗਤ ਬੇਣੀ ਜੀ ਨੇ 'ਆਲਾ' ਕਿਹਾ ਹੈ। 'ਆਲਾ' ਸ਼ਬਦ ਸੰਸਕ੍ਰਿਤ ਦੇ 'ਆਲਯ' ਤੋਂ ਬਣਿਆ ਹੈ, ਜਿਸ ਦਾ ਭਾਵ ਹੈ, ਘਰ ਅਤੇ ਇਸ ਘਰ ਵਿਚ ਹੈ, 'ਥਾਤੀ' ਅਰਥਾਤ ਥੈਲੀ ਜਾਂ ਕਹੋ ਪਰਮ ਪੁਰਖ ਦੀ ਘਾਟੀ।

ਹੁਣ ਤਕ ਸ਼ਬਦ ਵਿਚੋਂ ਪਤਾ ਲੱਗ ਗਿਆ ਕਿ ਦਸਵੇਂ ਦੁਆਰ ਦੀਆਂ ਕਿਹੜੀਆਂ ਨਿਸ਼ਾਨੀਆਂ ਹਨ, ਫਿਰ ਇਹ ਪਤਾ ਚਲ ਗਿਆ ਕਿ ਉਸ ਦਾ ਸਥਾਨ ਕਿਹੜਾ ਹੈ। ਅਸੀਂ ਉਸ ਕੋਲ ਪਹੁੰਚਣ ਦਾ ਪਹਿਲਾ ਕਦਮ ਤਾਂ ਪੁੱਟ ਆਏ ਸਾਂ, ਪਰ ਹੁਣ ਮਸਲਾ ਅੱਗੇ ਤੁਰਨ ਦਾ ਹੈ। ਉਹ ਕਿਹੜਾ ਕਾਰਜ ਜਾਂ ਢੰਗ ਹੈ, ਜਿਸਦੇ ਸਹਾਰੇ ਨਾਲ ਅਸੀਂ ਦਸਮ ਦੁਆਰ ਜਾਂ ਪਰਮ ਪੁਰਖ ਦੀ ਘਾਟੀ ਤਕ ਪੁੱਜ ਸਕਦੇ ਹਾਂ। ਉਸਨੂੰ ਬਿਆਨ ਕਰਦੇ ਹੋਏ ਭਗਤ ਬੇਣੀ ਜੀ, ਪੰਜਵੇਂ ਅਤੇ ਛੇਵੇਂ ਪਦੇ ਵਿਚ ਇਉਂ ਫੁਰਮਾਉਂਦੇ ਹਨ –

*ਜਾਗਤੁ ਰਹੈ ਸੁ ਕਬਹੁ ਨ ਸੋਵੈ॥*
*ਤੀਨਿ ਤਿਲੋਕ ਸਮਾਧਿ ਪਲੋਵੈ॥*
*ਬੀਜ ਮੰਤ੍ਰੁ ਲੈ ਹਿਰਦੈ ਰਹੈ॥*
*ਮਨੂਆ ਉਲਟਿ ਸੁੰਨ ਮਹਿ ਗਹੈ॥*
*ਜਾਗਤੁ ਰਹੈ ਨ ਅਲੀਆ ਭਾਖੈ॥*
*ਪਾਚਉ ਇੰਦ੍ਰੀ ਬਸਿ ਕਰਿ ਰਾਖੈ॥*
*ਗੁਰ ਕੀ ਸਾਖੀ ਰਾਖੈ ਚੀਤਿ॥*
*ਮਨੁ ਤਨੁ ਅਰਪੈ ਕ੍ਰਿਸਨ ਪਰੀਤਿ॥*

ਬੇਣੀ ਜੀ ਅਨੁਸਾਰ, ਅਭਿਆਸੀ ਨੂੰ ਇਸ ਦੀ ਪ੍ਰਾਪਤੀ ਲਈ ਜੋ ਕਾਰਜ ਕਰਨੇ ਚਾਹੀਦੇ ਹਨ, ਉਨ੍ਹਾਂ ਨੂੰ ਇਸ ਪ੍ਰਕਾਰ ਜਾਣਿਆ ਜਾ ਸਕਦਾ ਹੈ। ਪਹਿਲਾ ਹੈ ਕਿ ਅਭਿਆਸੀ ਹਮੇਸ਼ਾ ਜਾਗਦਾ ਰਹੇ ਅਤੇ ਕਦੇ ਵੀ ਨਾ ਸੌਂਵੇਂ, ਭਾਵ ਉਹ ਹਮੇਸ਼ਾ ਸੁਚੇਤ ਰਹੇ। 'ਪਲੋਵੈ' ਤੋਂ ਭਾਵ ਹੈ, ਪਲਾਇਨ ਹੋਵੇ, ਅਰਥਾਤ ਲੀਨ ਹੋਵੇ। 'ਤੀਨਿ ਤਿਲੋਕ' ਸ਼ਬਦ ਤ੍ਰਿਕੁਟੀ ਲਈ ਆਇਆ ਹੈ, ਇੜਾ, ਪਿੰਗਲਾ ਅਤੇ ਸੁਖਮਨਾ ਆਦਿ ਲਈ। ਇਸ ਲਈ ਦੂਜਾ, ਉਹ ਤ੍ਰਿਕੁਟੀ ਨੂੰ ਸਮਾਧੀ ਵਿਚ ਲੀਨ ਕਰ ਦੇਵੇ। ਤੀਜਾ, ਉਹ ਬੀਜ ਮੰਤ੍ਰ ਨੂੰ ਆਪਣੇ ਹਿਰਦੇ ਵਿਚ ਰੱਖੇ। ਬੀਜ ਮੰਤ੍ਰ, ਉਹ ਮੰਤ੍ਰ ਹੁੰਦਾ ਹੈ ਜੋ ਕਿਸੇ ਧਰਮ ਦੇ ਮੰਤ੍ਰਾਂ ਵਿਚ ਬੀਜ ਰੂਪ ਹੋਵੇ। ਸਿੱਖ ਧਰਮ ਦਾ ਬੀਜ ਮੰਤ੍ਰ ੧ਓ ਹੈ। ਸੋ ਅਭਿਆਸੀ ਲਈ ਜ਼ਰੂਰੀ ਹੈ ਕਿ ਉਹ ਬੀਜ ਮੰਤ੍ਰ ਦਾ ਏਨਾ ਅਭਿਆਸ ਕਰੇ ਕਿ ਉਹ ਹਿਰਦੇ ਵਿਚ ਟਿਕ ਜਾਵੇ। ਚੌਥਾ ਕਿ ਉਹ ਆਪਣੇ ਮਨ ਨੂੰ ਸੰਸਾਰ ਤੋਂ ਉਲਟਾ ਕੇ ਸੁੰਨ ਅਵਸਥਾ ਵਿਚ ਲੀਨ ਕਰ ਲਵੇ। ਸੁੰਨ ਅਵਸਥਾ ਤੋਂ ਭਾਵ, ਉਹ ਅਵਸਥਾ ਹੈ ਜਿਥੇ ਕੋਈ ਫੁਰਨਾ ਨਾ ਫੁਰੇ, ਅਫੁਰ ਹੋ ਜਾਵੇ। ਫਿਰ ਉਹ ਏਨਾ ਸੁਚੇਤ ਰਹੇ ਕਿ ਉਹ ਝੂਠ ਨਾ ਬੋਲੇ। 'ਅਲੀਆ' ਸ਼ਬਦ ਸੰਸਕ੍ਰਿਤ ਦੇ ਸ਼ਬਦ 'ਅਲ' ਤੋਂ ਬਣਿਆ ਹੈ ਜੋ ਪ੍ਰਾਕ੍ਰਿਤ ਵਿਚ 'ਅਲੀਯ' ਹੋ ਗਿਆ, ਜਿਸ ਦੇ ਅਰਥ ਹਨ – ਝੂਠੇ ਬਚਨ। ਇਸ ਲਈ ਅਭਿਆਸੀ ਵਿਚ ਪੰਜਵਾਂ ਗੁਣ ਇਹ ਹੋਣਾ ਚਾਹੀਦਾ ਹੈ ਕਿ ਮਿਥਿਆ ਬਚਨ ਨਾ ਕਹੇ। ਛੇਵਾਂ ਉਹ ਪੰਜਾਂ ਇੰਦ੍ਰੀਆਂ ਨੂੰ ਵੱਸ ਵਿਚ ਰੱਖੇ, ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਆਪਣੇ ਅਧੀਨ ਕਰ ਲਵੇ। ਸੱਤਵਾਂ ਕਾਰਜ ਉਹ ਇਹ ਕਰੇ ਕਿ ਗੁਰੂ ਦੀ ਸਿਖਿਆ ਨੂੰ ਚਿੱਤ ਵਿਚ ਦ੍ਰਿੜ੍ਹ ਕਰਕੇ ਰੱਖੇ। ਅੱਠਵਾਂ ਅਤੇ ਮਹੱਤਵਪੂਰਨ ਕਾਰਜ ਉਸ ਲਈ ਜ਼ਰੂਰੀ ਹੈ ਕਿ ਆਪਣੇ ਆਪ ਨੂੰ ਪ੍ਰਭੂ ਦੇ ਪਿਆਰ ਅੱਗੇ ਕੁਰਬਾਨ ਕਰ ਦੇਵੇ। ਇੰਜ ਇਹ ਅੱਠ ਕਾਰਜ ਕਰੇ।

ਉਪਰੋਕਤ ਦੋਹਾਂ ਪਦਿਆਂ ਵਿਚ ਉਨ੍ਹਾਂ ਗੁਣਾਂ ਨੂੰ ਪ੍ਰਗਟਾਇਆ ਗਿਆ ਹੈ ਜੋ ਪ੍ਰਭੂ ਦੇ ਮਿਲਣ ਵਿਚ ਸਹਾਇਕ ਹੁੰਦੇ ਹਨ। ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਆਖਿਰ ਇਹ ਗੁਣ ਕਿਵੇਂ ਪੈਦਾ ਹੋਣ? ਉਹ ਕਿਹੜਾ ਕ੍ਰਿਆਤਮਕ ਤਰੀਕਾ ਹੈ ਜਿਸ ਨਾਲ ਇਹ ਗੁਣ ਪੈਦਾ ਹੁੰਦੇ ਹਨ? ਉਸ ਤਰੀਕੇ ਨੂੰ ਭਗਤ ਬੇਣੀ ਜੀ ਨੇ ਸੱਤਵੇਂ ਪਦੇ 'ਚ ਪ੍ਰਗਟਾਇਆ ਹੈ –

*ਕਰ ਪਲਵ ਸਾਖਾ ਬੀਚਾਰੇ॥*
*ਅਪਨਾ ਜਨਮੁ ਨ ਜੂਐ ਹਾਰੇ॥*
*ਅਸੁਰ ਨਦੀ ਕਾ ਬੰਧੈ ਮੂਲੁ॥*
*ਪਛਿਮ ਫੇਰਿ ਚੜਾਵੈ ਸੂਰੁ॥*
*ਅਜਰੁ ਜਰੈ ਸੁ ਨਿਝਰੁ ਝਰੈ॥*
*ਜਗੰਨਾਥ ਸਿਉ ਗੋਸਟਿ ਕਰੈ॥*

ਇਸ ਪਦੇ ਵਿਚ ਜੋ ਕਾਰਜ ਕਰਨ ਲਈ ਗਿਆਨ ਪ੍ਰਦਾਨ ਕੀਤਾ ਹੈ, ਉਹ ਅਸਲ ਵਿਚ ਜੋਗ ਮਤ ਦਾ ਢੰਗ ਹੈ। ਇਸ ਤੋਂ ਜਾਪਦਾ ਹੈ ਕਿ ਭਗਤ ਬੇਣੀ ਜੀ ਹਠ ਜੋਗ ਦੇ ਚੰਗੇ ਅਭਿਆਸੀ ਰਹੇ ਹਨ। ਫਿਰ ਉਨ੍ਹਾਂ ਦਾ ਮੋੜਾ ਨਾਮ ਸਿਮਰਨ ਅਤੇ ਪ੍ਰੇਮਾ ਭਗਤੀ ਵੱਲ ਹੋਇਆ ਅਤੇ ਇਸ ਨਾਲ ਪ੍ਰਾਪਤੀ ਹੋਈ। ਇਸ ਪਦੇ ਵਿਚ ਜੋ ਹੱਠ ਯੋਗ ਦੀ ਸਾਧਨਾ ਦਾ ਜ਼ਿਕਰ ਹੈ, ਨਿਸ਼ਚੇ ਹੀ ਪ੍ਰਭੂ ਉਸ ਨਾਲ ਵੀ ਪ੍ਰਾਪਤ ਹੁੰਦਾ ਹੈ, ਭਾਵ ਗੁਰਮਤਿ ਦਾ ਮਾਰਗ ਇਸ ਤੋਂ ਕਿਤੇ ਸੁਗਮ ਹੈ।

ਇਸ ਸ਼ਬਦ ਵਿਚ ਆਏ ਸ਼ਬਦ, 'ਅਸੁਰ ਨਦੀ, 'ਬੰਧੈ ਮੂਲੁ, ਪਛਿਮ ਫੇਰਿ ਅਤੇ ਸੂਰੁ 'ਚੌਹਾਂ' ਸ਼ਬਦਾਂ ਨੂੰ ਜ਼ਰਾ

ਵਿਸਥਾਰ ਨਾਲ ਸਮਝਣ ਦੀ ਲੋੜ ਹੈ। ਜੋਗ ਵਿਚ ਪ੍ਰਾਣਾਂ ਦੀਆਂ ਭਾਵੇਂ ਦਸ ਕਿਸਮਾਂ ਹਨ, ਪ੍ਰੰਤੂ ਪ੍ਰਮੁੱਖ ਦੋ ਹਨ – ਪ੍ਰਾਣ ਅਤੇ ਅਪਾਨ। ਪ੍ਰਾਣ ਦਾ ਸਬੰਧ ਚੰਦਰਮਾ ਨਾੜੀ ਜਾਂ ਇੜਾ ਨਾਲ ਹੈ। ਅਪਾਨ ਦਾ ਸਬੰਧ ਸੂਰਜ ਦੀ ਨਾੜੀ ਜਾਂ ਪਿੰਗਲਾ ਨਾਲ ਹੈ। ਜੋਗੀਆਂ ਦਾ ਆਸ਼ਾ ਹੁੰਦਾ ਹੈ ਕਿ ਦੋਵੇਂ ਵਾਯੂ ਮਿਲ ਕੇ ਸੁਖਮਨਾ ਦੇ ਰਸਤੇ ਦਸਵੇਂ ਦੁਆਰ ਜਾਣ। 'ਅਸੁਰ ਨਦੀ' ਤੋਂ ਭਾਵ ਗੁਦਾ ਜਾਂ ਮੂਲ ਦਵਾਰ। ਇਸ ਤੋਂ ਅੱਗੇ ਸ਼ਬਦ ਹੈ – ਬੰਧੈ ਮੂਲੁ। ਮੂਲ ਤੋਂ ਭਾਵ ਹੈ ਮੂਲ ਸਥਾਨ ਅਰਥਾਤ ਅਪਾਨ ਵਾਯੂ ਦੀ ਅਸਲੀ ਥਾਂ। ਦੂਜੇ ਸ਼ਬਦਾਂ ਵਿਚ ਇਸਨੂੰ ਮੂਲਧਾਰ ਚੱਕਰ ਕਿਹਾ ਜਾਂਦਾ ਹੈ। ਹੁਣ 'ਬੰਧੈ ਮੂਲੁ' ਦਾ ਅਰਥ ਹੋਇਆ ਮੂਲਾਧਾਰ ਚੱਕਰ ਨੂੰ ਬੰਨ੍ਹ ਦੇਵੇ। ਉਸ ਦਾ ਅਭਿਆਸ ਇਸ ਤਰ੍ਹਾਂ ਕੀਤਾ ਜਾਂਦਾ ਹੈ।

ਪੈਰ ਦੀ ਅੱਡੀ ਨਾਲ ਗੁਦਾ ਅਤੇ ਲਿੰਗ ਦੇ ਮੱਧ ਯੋਨੀ ਅਸਥਾਨ ਨੂੰ ਦ੍ਰਿੜ੍ਹ ਅਚੇਤ ਕੇ ਗੁਦਾ ਦੁਆਰ (ਅਸੁਰ ਨਦੀ) ਨੂੰ ਪੱਕੀ ਤਰ੍ਹਾਂ ਸੰਕੁਚਿਤ ਕਰੇ ਜਿਸ ਨਾਲ ਅਪਾਨ ਵਾਯੂ ਬਾਹਰ ਨਾ ਨਿਕਲੇ। ਇਸ ਪ੍ਰਕਾਰ ਮੂਲ ਬੰਧ ਹੁੰਦਾ ਹੈ। ਹੁਣ ਗੱਲ ਆਈ 'ਪਛਿਮ ਫੇਰਿ' ਦੀ। 'ਪਛਿਮ' ਤੋਂ ਭਾਵ ਹੈ ਪਿਛੇ ਵੱਲ ਫੇਰ ਕੇ ਅਰਥਾਤ ਅਪਾਨ ਵਾਯੂ ਨੂੰ ਪਿਛੇ ਵੱਲ ਫੇਰ ਕੇ ਉਪਰ ਚੜ੍ਹਾਵੇ। 'ਸੁਰੁ' ਇਥੇ ਸੂਰਜ ਨਾੜੀ ਜਾਂ ਪਿੰਗਲਾ ਲਈ ਆਖਿਆ ਹੈ, ਭਾਵ ਅਪਾਨ ਵਾਯੂ। ਹੁਣ ਯੋਗੀ ਦਾ ਕਰਮ ਹੁੰਦਾ ਹੈ ਕਿ ਇਸ ਅਪਾਨ ਵਾਯੂ ਨਾਲ ਕੰਠ ਵਲੋਂ ਆ ਰਹੀ ਪ੍ਰਾਣ ਵਾਯੂ ਨੂੰ ਮਿਲਾ ਕੇ ਦੋਵੇਂ ਵਾਯੂ ਦਸਵੇਂ ਦੁਆਰ ਵਲ ਚੜ੍ਹਾਵੇ।

ਇਸ ਵਿਚਾਰ ਤੋਂ ਇਸ ਪਦੇ ਦੇ ਅਰਥ ਇਉਂ ਪ੍ਰਗਟ ਹੁੰਦੇ ਹਨ ਕਿ ਅਭਿਆਸੀ ਆਪਣੇ ਹੱਥਾਂ ਦੀ (ਕਰ), ਪੱਤਿਆਂ (ਪਲਵ) ਦੀ ਅਤੇ ਸ਼ਾਖਾਂ ਦੀ ਵਿਚਾਰ ਕਰੇ। ਭਾਵ ਸਾਰੇ ਅੰਦਰਲੇ ਅੰਗਾਂ ਦੀ, ਮਾਸ ਦੀ ਅਤੇ ਅੰਤੜੀਆਂ ਜਾਂ ਨਾੜੀਆਂ ਦੀ ਵਿਚਾਰ ਕਰੇ ਕਿ ਉਹ ਕਿਸ ਤਰ੍ਹਾਂ ਆਪਣੇ ਇਸ ਸਰੀਰ ਦੀ ਵਰਤੋਂ ਕਰੇ ਤਾਂ ਕਿ ਇਸ ਸੰਸਾਰ ਰੂਪੀ ਜੂਏ ਦੀ ਬਾਜ਼ੀ ਨਾ ਹਾਰ ਜਾਵੇ। ਵਿਚਾਰ ਕਰਕੇ ਜੋ ਕਾਰਜ ਉਸ ਨੇ ਕਰਨਾ ਹੈ, ਉਹ ਅਪਾਨ ਵਾਯੂ ਨੂੰ ਪ੍ਰਾਣ ਵਾਯੂ ਨਾਲ ਮਿਲਾ ਕੇ ਦਸਵੇਂ ਦੁਆਰ ਵਲ ਚੜ੍ਹਾਉਣਾ ਹੈ। ਫਿਰ ਜੇਕਰ ਉਹ ਇਸ ਨਾ ਜਰੀ ਜਾਣ ਵਾਲੀ (ਅਜਰ) ਭਾਵ ਕਠਿਨ ਅਵਸਥਾ ਨੂੰ ਜਰ ਲਵੇਗਾ ਤਾਂ ਉਹ ਪ੍ਰਤੀਤ ਕਰੇਗਾ ਕਿ ਦਸਵੇਂ ਦੁਆਰ ਵਿਚ ਅੰਮ੍ਰਿਤ ਰੂਪੀ ਵਰਖਾ ਹੋ ਰਹੀ ਹੈ। ਇਹੋ ਹੀ ਉਹ ਸਥਿਤੀ ਹੈ ਜਦੋਂ ਸਾਧਕ ਜਾਂ ਅਭਿਆਸੀ ਪ੍ਰਭੂ ਨਾਲ ਗੋਸ਼ਟੀ ਵੀ ਕਰ ਸਕੇਗਾ।

ਪ੍ਰਮੇਸ਼ਰ ਦਾ ਸਥਾਨ ਜਾਣ ਲੈਣ ਉਪਰੰਤ, ਉਸ ਦੀਆਂ ਨਿਸ਼ਾਨੀਆਂ ਜਾਣਨ ਬਾਅਦ ਉਹ ਕ੍ਰਿਆ ਜੋ ਉਸਨੂੰ ਪ੍ਰਭੂ ਨਾਲ ਮਿਲਾਉਂਦੀ ਹੈ, ਕਰਨ ਉਪਰੰਤ, ਹਰ ਅਭਿਆਸੀ ਦੀ ਇੱਛਾ ਹੁੰਦੀ ਹੈ ਕਿ ਇਸ ਦਾ ਫਲ ਕਿਹੋ ਜਿਹਾ ਹੋਵੇਗਾ।

ਏਨੀ ਸਾਧਨ ਅਤੇ ਕਠਿਨ ਉਪਾਸ਼ਨਾ ਉਪਰੰਤ ਉਸ ਦਾ ਸਿੱਟਾ ਜਾਣਨਾ ਜ਼ਰੂਰੀ ਹੋ ਹੀ ਜਾਂਦਾ ਹੈ। ਇਸ ਲਈ ਭਗਤ ਬੇਣੀ ਜੀ ਨੇ ਅੰਤਲੇ ਪਦਿਆਂ ਵਿਚ ਪ੍ਰਭੂ ਮਿਲਾਪ ਦੇ ਫਲ ਨੂੰ ਦਰਸਾਇਆ ਹੈ –

***ਚਉਮੁਖ ਦੀਵਾ ਜੋਤਿ ਦੁਆਰ॥***
***ਪਲੂ ਅਨਤ ਮੂਲੁ ਬਿਚਕਾਰਿ॥***
***ਸਰਬ ਕਲਾ ਲੇ ਆਪੇ ਰਹੈ॥***
***ਮਨੁ ਮਾਣਕੁ ਰਤਨਾ ਮਹਿ ਗੁਹੈ॥***
***ਮਸਤਕਿ ਪਦਮੁ ਦੁਆਲੈ ਮਣੀ॥***
***ਮਾਹਿ ਨਿਰੰਜਨੁ ਤ੍ਰਿਭਵਣ ਧਣੀ॥***
***ਪੰਚ ਸਬਦ ਨਿਰਮਾਇਲ ਬਾਜੇ॥***
***ਢੁਲਕੇ ਚਵਰ ਸੰਖ ਘਨ ਗਾਜੇ॥***
***ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ॥***
***ਬੇਣੀ ਜਾਚੈ ਤੇਰਾ ਨਾਮੁ॥***

ਚਉਮੁਖੀ ਦੀਵੇ ਤੋਂ ਭਾਵ ਹੈ ਜੋ ਚਾਰੇ ਪਾਸੇ ਗਿਆਨ ਜਾਂ ਪ੍ਰਕਾਸ਼ ਫੈਲਾਏ। ਉਂਜ ਦਸਵੇਂ ਦੁਆਰੇ ਵਿਚ ਕੋਈ ਖਾਸ ਦੀਵੇ ਨਹੀਂ, ਜਿਸਦੇ ਚਾਰ ਮੁਖ ਹੋਣ, ਭਾਵ ਹੈ ਕਿ ਪ੍ਰਭੂ ਦੇ ਦੁਆਰ ਵਿਚ ਜੋਤਿ ਦਾ ਪ੍ਰਕਾਸ਼ ਚਾਰੇ ਪਾਸੇ ਹੁੰਦਾ ਹੈ। 'ਜੋਤਿ' ਤੋਂ ਭਾਵ ਵੀ ਕੋਈ 'ਲਾਟ' ਜਾਂ 'ਜੋਤੀ' ਨਹੀਂ, ਕੇਵਲ ਪ੍ਰਕਾਸ਼ ਹੀ ਪ੍ਰਕਾਸ਼ ਹੈ। 'ਪਲੂ ਤੋਂ ਭਾਵ ਹੈ, ਪੱਤੇ ਅਤੇ ਅਨਤ ਤੋਂ ਭਾਵ ਹੈ, ਬੇਅੰਤ ਭਾਵ ਹੋਇਆ ਕੰਵਲ ਫੁੱਲ ਦੀਆਂ ਬੇਅੰਤ ਪੱਤੀਆਂ, ਜਿਨ੍ਹਾਂ ਵਿਚਕਾਰ ਪ੍ਰਭੂ ਦਾ ਅਸਥਾਨ ਹੈ, ਇਥੇ ਵੀ ਕੋਈ ਕੰਵਲ ਫੁੱਲ ਆਦਿ ਕੋਈ ਠੋਸ ਫੁੱਲ ਨਹੀਂ ਹੁੰਦਾ, ਕੇਵਲ ਜੋਤਿ ਦਾ ਪ੍ਰਕਾਸ਼ ਕਮਲ ਆਕਾਰ ਰੂਪ ਹੀ ਹੁੰਦਾ ਹੈ। ਇਥੇ ਹੀ ਅਭਿਆਸੀ ਆਪਣੇ ਪ੍ਰਭੂ ਤੋਂ ਸਾਰੀਆਂ ਕਲਾ ਪ੍ਰਾਪਤ ਕਰਦਾ ਹੈ। ਉਸ ਦਾ ਮਨ ਹੀਰਿਆਂ ਤੇ ਰਤਨਾਂ ਵਿਚ ਭਰਪੂਰ ਹੋ ਜਾਂਦਾ ਹੈ। 'ਮਸਤਕਿ' ਤੋਂ ਭਾਵ ਹੈ, ਸ਼੍ਰੋਮਣੀ ਜਾਂ ਸਭ ਤੋਂ ਉਤਮ। ਭਾਵ ਉਹ ਪਦਮ ਜੋ ਸਭ ਤੋਂ ਉਤਮ ਹੈ, ਉਸ ਦੁਆਲੇ ਮਣੀਆਂ ਦਾ ਪ੍ਰਕਾਸ਼ ਹੈ ਤੇ ਇਨ੍ਹਾਂ ਦੇ ਵਿਚਕਾਰ ਹੀ ਤਿੰਨਾਂ ਲੋਕਾਂ ਦਾ ਮਾਲਕ (ਤ੍ਰਿਭਵਨ ਧਣੀ), ਮਾਇਆ ਰਹਿਤ ਪ੍ਰਭੂ ਵਸਦਾ ਹੈ। ਇਥੇ ਹੀ ਪੰਚ ਸ਼ਬਦ ਵਜਦੇ ਹਨ ਜਿਨ੍ਹਾਂ ਵਿਚ ਬੰਸਰੀ, ਢੋਲ, ਛੈਣੇ, ਸੰਖ ਅਤੇ ਬੱਦਲ ਦੀ ਆਵਾਜ਼ ਹੁੰਦੀ ਹੈ। ਬੇਣੀ ਜੀ ਨੇ ਇਥੇ ਸੰਖ ਅਤੇ ਬੱਦਲ ਦੀ ਆਵਾਜ਼ ਕਿਹਾ ਹੈ। ਇਥੇ ਪ੍ਰਭੂ ਉਪਰ ਚੌਰ ਝੁੱਲਦੇ ਹਨ। ਗੁਰਮੁਖਿ ਦਾ ਗਿਆਨ, ਕਾਮ ਕ੍ਰੋਧ, ਆਦਿ ਦੈਂਤਾਂ ਨੂੰ ਦਲ ਮਲ ਕੇ, ਅਰਥਾਤ ਚਕਨਾਚੂਰ ਕਰਕੇ ਨਾਸ਼ ਕਰ ਦਿੰਦਾ ਹੈ। ਅੰਤ ਵਿਚ ਬੇਣੀ ਜੀ ਯਾਚਨਾ ਕਰਦੇ ਹਨ ਕਿ ਹੇ ਪ੍ਰਭੂ, ਬੇਣੀ ਨੂੰ ਤੇਰੇ ਨਾਮ ਦੀ ਹੀ ਇੱਛਾ ਹੈ ਕਿਉਂਕਿ ਅਸਲ ਵਿਚ ਇਹੀ ਨਾਮ ਹੈ, ਜਿਸ ਦੇ ਕਾਰਨ ਮਨੁੱਖ, ਜੋਗੀ ਜਾਂ ਅਭਿਆਸੀ ਉਸ ਦੇ ਦਰ 'ਤੇ ਪੁੱਜਦੇ ਹਨ।

ਅੰਤ ਵਿਚ ਇਸ ਸਾਰੇ ਸ਼ਬਦ ਦਾ ਸਾਰ ਇਉਂ ਸਮਝਿਆ ਜਾ ਸਕਦਾ ਹੈ ਕਿ ਪ੍ਰਭੂ ਦਾ ਵਾਸਾ ਦਸਵੇਂ

(ਬਾਕੀ ਪੰਨਾ 64 ਤੇ)

# ਸੰਤ ਤੁਮਾਰੇ ਤੁਮਰੇ ਪ੍ਰੀਤਮ

***ਪ੍ਰੋ. ਗੁਰਦੇਵ ਸਿੰਘ***

*(ਲੜੀ ਜੋੜਨ ਲਈ ਦੇਖੋ, ਦਸੰਬਰ ਅੰਕ, ਪੰਨਾ-31)*

## ਵੇਪਰਵਾਹ ਸੰਤ

ਪਟਿਆਲੇ ਵਿਚ ਸਰਵਿਸ ਕਰਦਿਆਂ ਅਕਸਰ ਆਪ ਕਦੀ ਕਦੀ ਧਮੋਟ ਮਾਤਾ ਪਿਤਾ, ਪਰਿਵਾਰ ਨੂੰ ਮਿਲਣ ਵਾਸਤੇ ਅਤੇ ਰਾੜਾ ਸਾਹਿਬ, ਵੱਡੇ ਮਹਾਰਾਜ ਜੀ ਦੇ ਦਰਸ਼ਨ ਕਰਨ ਜਾਂਦੇ ਰਹਿੰਦੇ ਸੀ ਅਤੇ ਉਹਨਾਂ ਨਾਲ ਕਾਫੀ ਸਮਾਂ ਨੇੜੇ ਰਹਿ ਕੇ ਬਿਤਾਉਣ ਦਾ ਅਵਸਰ ਮਿਲ ਜਾਂਦਾ ਸੀ। ਇਸ ਕਰਕੇ ਭਗਤੀ ਭਾਵ ਤੇ ਰੂਹਾਨੀ ਜੀਵਨ ਦੇ ਗੁਹਝ ਤੇ ਸੂਖਸ਼ਮ ਭੇਦਾਂ ਦਾ ਅਦਾਨ-ਪਰਦਾਨ ਸੰਤ ਮਹਾਰਾਜ ਜੀ ਨਾਲ ਹੁੰਦਾ ਰਹਿੰਦਾ ਸੀ ਜੋ ਕਿ ਕਿਸੇ ਵੀ ਉਤਮ ਗੁਰਮੁਖ ਗੁਰਸਿਖ ਲਈ ਲੋੜੀਂਦਾ ਹੋਇਆ ਕਰਦਾ ਹੈ। ਇਸ ਤੋਂ ਇਲਾਵਾ ਆਪ ਪਟਿਆਲਾ ਵਿਖੇ ਵੀ ਸੰਤ ਹਸਤੀਆਂ ਦੇ ਦਰਸ਼ਨ ਤੇ ਸਤਸੰਗ ਸਮਾਗਮਾਂ ਵਿਚ ਵੀ ਹਾਜ਼ਰੀ ਭਰਿਆ ਕਰਦੇ ਸੀ। ਇਹਨਾਂ ਦਿਨਾਂ ਵਿਚ ਹੀ ਆਪ ਨੂੰ ਸੰਤ ਨਿਰੰਜਨ ਸਿੰਘ ਅਤੇ ਬਾਬਾ ਜੱਸਾ ਸਿੰਘ ਹੋਰਾਂ ਦੇ ਦਰਸ਼ਨ ਕਰਨ ਦਾ ਅਵਸਰ ਪ੍ਰਾਪਤ ਹੋਇਆ ਸੀ। ਆਪ ਜੀ ਦੱਸਿਆ ਕਰਦੇ ਸੀ ਕਿ ਬਾਬਾ ਜੱਸਾ ਸਿੰਘ ਦਾ ਮਾਤਾ ਦਾ ਸਰੀਰ ਸੀ ਅਤੇ ਬਹੁਤ ਬੇਪਰਵਾਹ ਬਿਰਤੀ ਦੇ ਵਿਰੱਕਤ ਸਾਧੂ ਸਨ ਅਤੇ ਕਿਸੇ ਨੂੰ ਘੱਟ ਹੀ ਮਿਲਦੇ ਸਨ। ਇਨ੍ਹਾਂ ਬਾਰੇ ਬਾਬਾ ਜੀ ਨੇ ਦੱਸਿਆ ਸੀ ਕਿ ਮਹਾਰਾਜਾ ਨਾਭਾ ਸੰਤਾਂ ਦਾ ਬੜਾ ਖੋਜੀ ਸੀ ਅਤੇ ਸੰਤਾਂ ਦੇ ਟੈਸਟ ਲੈ ਕੇ ਦੇਖਦਾ ਰਹਿੰਦਾ ਸੀ ਕਿ ਇਹ ਵਾਕਿਆ ਹੀ ਸੰਤ ਹਨ ਜਾਂ ਐਵੇਂ ਹੀ ਤੁਰੇ ਫਿਰਦੇ ਹਨ। ਐਸੀ ਹੀ ਭਾਵਨਾ ਨਾਲ ਉਹ 8-9 ਦਫਾ ਦਰਸ਼ਨਾਂ ਨੂੰ ਆਇਆ ਪਰੰਤੂ ਇਸ ਨੂੰ ਬਾਬਾ ਜੱਸਾ ਸਿੰਘ ਦੇ ਦਰਸ਼ਨ ਨਾ ਹੋਏ ਅਤੇ ਹਰ ਵਾਰੀ ਨਿਰਾਸ ਮੁੜਦਾ ਰਿਹਾ ਕਿਉਂਕਿ ਮਨ ਵਿਚ ਭਾਵਨਾ ਟੈਸਟ ਲੈਣ ਦੀ ਹੋਇਆ ਕਰਦੀ ਸੀ। ਐਤਕੀਂ ਦਸਵੀਂ ਦਫਾ ਇਸ ਨੇ ਅਰਦਾਸ ਕੀਤੀ ਕਿ ਹੇ ਸਚੇ ਪਾਤਸ਼ਾਹ! ਬਾਬਾ ਜੀ ਦੇ ਦਰਸ਼ਨ ਹੋ ਜਾਣ ਅਤੇ ਮੈਂ ਉਹਨਾਂ ਦਾ ਕੋਈ ਟੈਸਟ ਨਹੀਂ ਲਵਾਂਗਾ, ਸਿਰਫ ਦਰਸ਼ਨਾਂ ਦੀ ਤਮੰਨਾ ਹੈ। ਉਧਰ ਬਾਬਾ ਜੀ ਨੇ ਆਪਣੇ ਸੇਵਾਦਾਰਾਂ ਨੂੰ ਕਿਹਾ ਕਿ ਭਾਈ ਦਸ ਤਸਲੇ (ਤਕਾਰੀਆਂ) ਗਾਰੇ ਦੀਆਂ ਭਰ ਕੇ ਸਾਡੇ ਕੋਲ ਮਣ੍ਹੇ ਤੇ ਰੱਖ ਦਿਓ। ਬਾਬਾ ਜੱਸਾ ਸਿੰਘ ਜੀ 10 ਫੁਟ ਉਚੇ ਮਣ੍ਹੇ ਤੇ ਹੀ ਬੈਠਿਆ ਕਰਦੇ ਸੀ ਅਤੇ ਉਤੋਂ ਹੀ ਸੰਗਤਾਂ ਨੂੰ ਦਰਸ਼ਨ ਦਿਆ ਕਰਦੇ ਸੀ। ਜਿਸ ਵੇਲੇ ਮਹਾਰਾਜਾ ਨਾਭਾ ਪਹੁੰਚਿਆ ਤੇ ਆ ਕੇ ਨਮਸ਼ਕਾਰ ਕੀਤੀ ਤਾਂ ਬਾਬਾ ਜੀ ਨੇ ਤਸਲਾ ਗਾਰੇ ਦਾ ਭਰਿਆ ਹੋਇਆ ਸਿਰ ਤੇ ਪਾ ਦਿਤਾ ਤੇ ਨਾਲ ਦੀ ਨਾਲ ਦੂਜਾ, ਤੀਜਾ ਅਤੇ ਸਾਰੇ 10 ਤਸਲੇ ਸਿਰ ਵਿਚ ਪਾ ਦਿੱਤੇ ਅਤੇ ਰਾਜੇ ਦਾ ਮੂੰਹ, ਸਿਰ, ਕੱਪੜੇ ਸਭ ਗਾਰੇ ਨਾਲ ਲੱਥ ਪੱਥ ਹੋ ਗਏ। ਨਾਲ ਖੜ੍ਹੇ ਅਰਦਲੀ ਸਕਿਓਰਟੀ ਗਾਰਡ ਨੇ ਕਿਰਚ ਖਿਚ ਲਈ। ਮਹਾਰਾਜਾ ਨੇ ਇਸ਼ਾਰੇ ਨਾਲ ਮਨ੍ਹਾ ਕਰ ਦਿਤਾ ਕਿ ਸੰਤਾਂ ਦੀ ਖੁਸ਼ੀ ਹੈ, ਜੋ ਕਰਨਾ ਹੈ ਕਰਨ ਦਿਓ। ਜਦੋਂ ਸਾਰੇ ਤਸਲੇ ਢੇਰੀ ਹੋ ਗਏ ਤਾਂ ਸੰਤਾਂ ਨੇ ਪੁਛਿਆ, ਕਿਉਂ ਭਾਈ ਮਹਾਰਾਜੇ! ਤੇਰੇ ਅੰਦਰ ਕੁਝ ਠੰਢ ਪਈ? ਤੂੰ ਕਾਫੀ ਦੇਰ ਦਾ ਤਪਿਆ ਹੋਇਆ ਸੀ ਤੇ ਬਾਰ ਬਾਰ ਸਾਡੀ ਪਰੀਖਿਆ ਕਰਨ ਲਈ ਚੱਕਰ ਕੱਢ ਕੇ ਵਾਪਸ ਮੁੜਦਾ ਰਿਹਾ ਹੈਂ। ਹੁਣ ਪਤਾ ਲੱਗ ਗਿਆ ਕਿ ਸੰਤਾਂ ਦੀ ਪ੍ਰੀਖਿਆ ਨਹੀਂ ਲਿਆ ਕਰਦੇ? ਮਹਾਰਾਜਾ ਨਾਭਾ ਗਾਰੇ ਵਿਚ ਲੱਥ ਪੱਥ ਹੋਇਆ ਹੱਥ ਬੰਨ੍ਹੀ ਖੜ੍ਹਾ ਹੈ ਤੇ ਕਹਿ ਰਿਹਾ ਹੈ ਕਿ ਬਾਬਾ ਜੀ! ਤੁਸੀਂ ਮੇਰੇ ਤੇ ਬੜੀ ਮੇਹਰ ਕੀਤੀ ਹੈ ਅਤੇ ਮੇਰੇ ਤਾਂ ਸਿਰ ਵਿਚ ਤੁਸੀਂ ਕੇਸਰ ਦੀ ਵਰਖਾ ਕਰ ਦਿਤੀ ਹੈ ਤੇ ਮੈਂ ਧੰਨ ਹੋ ਗਿਆ ਹਾਂ। ਤੁਹਾਡੀ ਖੁਸ਼ੀ ਵਿਚ ਹੀ ਮੇਰੀ ਖੁਸ਼ੀ ਹੈ, ਆਪ ਨੇ ਬਹੁਤ ਕ੍ਰਿਪਾ ਕੀਤੀ ਹੈ।

ਇਸੇ ਤਰ੍ਹਾਂ ਇਕ ਵਾਰੀ ਮਹਾਰਾਜਾ ਪਟਿਆਲਾ ਭੁਪਿੰਦਰ ਸਿੰਘ ਇੰਗਲੈਂਡ ਤੋਂ ਗਲੀਚੇ ਲੈ ਕੇ ਆਇਆ ਤਾਂ ਬਾਬਾ ਜੀ ਦੇ ਕੁਤਿਆਂ ਨੇ ਫਾੜ ਕੇ ਰੂੰਈ ਉਡਾ ਦਿਤੀ। ਰਾਜਾ ਦੇਖਣ ਆਇਆ ਕਿ ਮੈਂ ਦੇਖ ਕੇ ਆਉਂਦਾ ਹਾਂ ਕਿ ਗਲੀਚੇ ਕਿਹੋ ਜਿਹੇ ਲਗਦੇ ਹੋਣਗੇ ਕਿਉਂਕਿ ਬਹੁਤ ਕੀਮਤੀ ਸਨ। ਜਾ ਕੇ ਦੇਖਿਆ ਤਾਂ ਚੀਥੜੇ ਉਡੇ ਪਏ ਹਨ। ਬਾਬਾ ਜੀ ਨੇ ਕਿਹਾ ਕਿ ਸਾਡੇ ਕੁਤਿਆਂ ਦਾ ਫਾੜਨ ਵਿਚ ਬਹੁਤ ਜ਼ੋਰ ਲੱਗਿਐ, ਇਨ੍ਹਾਂ ਨੂੰ 500 ਰੁਪਏ ਦਾ ਕੜਾਹ ਪ੍ਰਸ਼ਾਦ ਛਕਾ ਤਾਕਿ ਤੇਰਾ ਦਾਨ ਸਫਲ ਹੋ ਜਾਵੇ। ਇਸ ਤਰ੍ਹਾਂ ਕਰਕੇ ਬਾਬਾ ਜੱਸਾ ਸਿੰਘ ਜੀ ਪਟਿਆਲੇ ਵਾਲੇ ਬੇਪਰਵਾਹ ਸੰਤ ਸਨ।

***ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥***
***ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥***

***ਪੰਨਾ - 473***

ਬਾਬਾ ਰਾਮ ਸਿੰਘ ਜੀ ਨਾਮਧਾਰੀ ਬਾਰੇ ਵੀ ਬਾਬਾ ਜੀ ਬਚਨ ਕਰਿਆ ਕਰਦੇ ਸੀ ਕਿ ਮਹਾਰਾਜਾ ਨਾਭਾ ਨੇ ਉਨ੍ਹਾਂ ਦੀ ਸੰਗਤ ਵਿਚ ਆਪਣਾ ਇਕ ਖਾਸ ਵਜ਼ੀਰ ਭੇਜ ਦਿਤਾ ਤੇ ਉਸ ਨੂੰ ਕਿਹਾ ਕਿ ਤੂੰ ਜਾ ਕੇ ਪੂਰੀ ਰਿਪੋਰਟ ਲਿਆ ਕਿ ਉਹ ਕਿਸ ਤਰ੍ਹਾਂ ਨਾਲ ਅੰਮ੍ਰਿਤ ਛਕਾਉਂਦੇ ਹਨ ਅਤੇ ਕਿਸ ਤਰ੍ਹਾਂ ਨਾਮ ਦਿੰਦੇ ਹਨ। ਇਸ ਦਾ ਨਾਮ ਹੀਰਾ ਸਿੰਘ ਸੀ। ਇਸ ਨੇ ਅੰਮ੍ਰਿਤ ਛਕ ਲਿਆ ਅਤੇ ਇਸ ਨੂੰ ਕੰਨ ਵਿਚ ਗੁਰਮੰਤਰ ਦੇ ਦਿਤਾ। ਇਸ ਦੀ ਬਿਰਤੀ ਲੱਗ ਗਈ ਅਤੇ ਸੁਰਤੀ ਦਸਮ ਦੁਆਰ ਪਰਵੇਸ਼ ਕਰ ਗਈ। ਇਹ ਹਰ ਵੇਲੇ ਨਾਮ ਦੀ ਮਸਤੀ ਵਿਚ ਰਿਹਾ ਕਰਦਾ ਸੀ ਅਤੇ ਇਸ ਤਰ੍ਹਾਂ ਰਹਿੰਦੇ ਨੂੰ ਕਈ ਮਹੀਨੇ ਬੀਤ ਗਏ ਤਾਂ ਮਹਾਰਾਜਾ ਨਾਭਾ ਨੇ ਆਪਣਾ ਇਕ ਖਾਸ

ਆਦਮੀ ਭੇਜਿਆ ਕਿ ਤੁਸੀਂ ਪਤਾ ਕਰਕੇ ਆਉ ਕਿ ਹੀਰਾ ਸਿੰਘ ਉਥੇ ਕੀ ਕਰਦਾ ਹੈ। ਛੇ ਮਹੀਨੇ ਬੀਤ ਗਏ ਹਨ ਕੋਈ ਰਿਪੋਰਟ ਨਹੀਂ ਦਿਤੀ। ਜਿਸ ਵੇਲੇ ਉਹ ਬੰਦਾ ਉਨ੍ਹਾਂ ਕੋਲ ਪਹੁੰਚਿਆ ਤਾਂ ਉਹ ਇਕੱਲਾ ਹੀ ਬੈਠਾ ਸੀ ਤੇ ਪੁਛਿਆ ਕਿ ਹੀਰਾ ਸਿੰਘ! ਤੁਹਾਡੀ ਮਹਾਰਾਜਾ ਨਾਭਾ ਨੇ ਇਥੋਂ ਦੀ ਰਿਪੋਰਟ ਭੇਜਣ ਲਈ ਡਿਊਟੀ ਲਾਈ ਸੀ, ਤੂੰ ਖਬਰ ਨਹੀਂ ਦਿਤੀ ਤੇ ਮਹਾਰਾਜਾ ਗੁੱਸੇ ਹੋ ਰਿਹਾ ਹੈ ਅਤੇ ਮੈਨੂੰ ਪਤਾ ਕਰਨ ਲਈ ਭੇਜਿਆ ਹੈ। ਕਹਿਣ ਲੱਗਿਆ ਤੂੰ ਕਿਹੜੇ ਮਹਾਰਾਜੇ ਦੀ ਗੱਲ ਕਰਦੈਂ? ਮੈਂ ਤਾਂ ਦਰਗਾਹ ਵਿਚ ਇਹੋ ਜਿਹੇ ਸੈਕੜੇ ਰਾਜੇ ਠੇਡੇ ਖਾਂਦੇ ਦੇਖੇ ਹਨ, ਜਾਹ, ਜਾ ਕੇ ਕਹਿ ਦੇ ਕਿ ਮੈਨੂੰ ਹੁਣ ਰਾਜਿਆਂ ਦਾ ਰਾਜਾ ਮਿਲ ਗਿਆ ਹੈ, ਮੈਂ ਤਾਂ ਇਥੇ ਹੀ ਰਹਾਂਗਾ। ਸੋ ਇਹ ਨਾਮ ਦੀ ਕਮਾਈ ਸੀ, ਕਮਾਇਆ ਹੋਇਆ ਨਾਮ ਹੀ ਉਥੇ ਤਕ ਰੁਸਵਾਈ ਕਰਾ ਸਕਿਆ ਕਰਦਾ ਹੈ। ਕਈ ਪ੍ਰੇਮੀ ਇਸ ਗੱਲ ਤੇ ਕਿੰਤੂ ਪਰੰਤੂ ਕਰਨ ਲੱਗ ਜਾਂਦੇ ਹਨ ਕਿ ਉਹ ਕੰਨ ਵਿਚ ਨਾਮ ਮੰਤਰ ਕਿਉਂ ਦਿੰਦੇ ਸੀ ਅਤੇ ਅੰਮ੍ਰਿਤ ਬਣਾ ਕੇ ਪਿੰਡਾਂ ਵਿਚ ਕਿਉਂ ਛਕਾਇਆ ਕਰਦੇ ਸੀ? ਇਹ ਪ੍ਰੇਮੀ ਸ਼ਾਇਦ ਇਤਿਹਾਸ ਦੀ ਜਾਣਕਾਰੀ ਤੋਂ ਸੱਖਣੇ ਹਨ। ਇਸ ਬਾਰੇ ਬਾਬਾ ਜੀ ਨੇ ਕਈ ਵੇਰਾਂ ਬਚਨ ਕੀਤੇ ਸਨ ਕਿ ਉਸ ਵੇਲੇ ਅੰਗਰੇਜ਼ਾਂ ਨੇ ਸਿਖਾਂ ਦੇ ਇਕੱਠੇ ਹੋਣ ਤੇ ਪਾਬੰਦੀਆਂ ਲਗਾ ਦਿਤੀਆਂ ਸਨ ਅਤੇ ਕਿਰਪਾਨ ਰੱਖਣ ਦੀ ਮਨਾਹੀ ਕਰ ਦਿਤੀ ਸੀ। ਇਕੱਠੇ ਹੋ ਕੇ ਨਾ ਹੀ ਸਤਸੰਗ ਕਰ ਸਕਦੇ ਸਨ ਤੇ ਨਾ ਹੀ ਉਚੀ ਆਵਾਜ਼ ਵਿਚ ਬੋਲ ਸਕਦੇ ਸਨ। ਇਸ ਕਰਕੇ ਪੰਜ ਪਿਆਰੇ ਇਕ ਗੁਪਤ ਥਾਂ ਤੇ ਅੰਮ੍ਰਿਤ ਤਿਆਰ ਕਰਕੇ ਪਿੰਡਾਂ ਵਿਚ ਜਾਂਦੇ ਅਤੇ ਘਰ ਘਰ ਜਾ ਕੇ, ਪਿੰਡ ਪਿੰਡ ਜਾ ਕੇ ਅੰਮ੍ਰਿਤ ਛਕਾ ਕੇ ਗੁਰ ਮੰਤਰ ਕੰਨ ਵਿਚ ਦਿਆ ਕਰਦੇ ਸੀ। ਗੁਰੂ ਘਰ ਦੇ ਗੁਰਮੰਤਰ ਵਿਚ ਕੋਈ ਉਚਾਰਨ ਦੀ ਮਨਾਹੀ ਨਹੀਂ ਹੈ, ਕੋਈ ਭਾਵੇਂ ਕਿੰਨੀ ਉਚੀ ਆਵਾਜ਼ ਵਿਚ ਇਸ ਦਾ ਉਚਾਰਨ ਕਰੇ ਜਾਂ ਗੁਪਤ ਕਰੇ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਗਟ ਤੌਰ ਤੇ ਇਹ ਸੰਸਾਰ ਨੂੰ ਸੁਣਾਇਆ ਅਤੇ ਇਸ ਰਾਹੀਂ ਸੰਸਾਰ ਦਾ ਉਧਾਰ ਕੀਤਾ ਜਿਵੇਂ ਕਿ ਭਾਈ ਗੁਰਦਾਸ ਜੀ ਦਾ ਫੁਰਮਾਨ ਹੈ –

***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।***

***ਭਾਈ ਗੁਰਦਾਸ ਜੀ ਦੀ ਵਾਰ 13/2***

ਜਿਥੋਂ ਤਕ ਨਾਮ ਦੀ ਕਮਾਈ ਦਾ ਸੰਬੰਧ ਹੈ, ਇਸ ਬਾਰੇ ਬਾਬਾ ਜੀ ਨੇ ਬਹੁਤ ਦਫਾ ਸੰਗਤ ਵਿਚ ਗੱਲ ਦੱਸੀ ਹੈ ਕਿ ਬੀਜੀ ਦੇ ਪਿਤਾ ਜੀ ਸੰਤ ਹੀਰਾ ਸਿੰਘ ਜੀ ਨੇ ਆਪਣੇ ਪਿੰਡ ਦਾਉਦਪੁਰ ਵਿਖੇ ਆਪਣੀ ਚਾਚੀ ਜੀ ਦੇ ਕਹਿਣ ਤੇ ਉਸ ਦੇ ਕੰਨ ਵਿਚ ਵਾਹਿਗੁਰੂ ਕਿਹਾ ਸੀ ਤੇ ਉਸ ਦੀ 48 ਘੰਟੇ ਦੀ ਸਮਾਧੀ ਲੱਗ ਗਈ ਸੀ। ਇਸੇ ਤਰ੍ਹਾਂ ਲੁਧਿਆਣਾ ਵਿਖੇ ਜਦੋਂ ਅੰਮ੍ਰਿਤ ਪ੍ਰਚਾਰ ਹੋ ਰਿਹਾ ਸੀ, ਉਥੇ ਫਲ੍ਹੇਵਾਲ ਦਾ ਇਕ ਲੜਕਾ ਸੀ। ਜਦੋਂ ਉਸ ਨੂੰ ਕਿਹਾ ਬੋਲ 'ਵਾਹਿਗੁਰੂ' ਤਾਂ ਉਸ ਦੀ ਬਿਰਤੀ ਇੰਨੀ ਚੜ੍ਹ ਗਈ ਕਿ 48 ਘੰਟੇ ਸਮਾਧੀ ਵਿਚ ਬੈਠਾ ਰਿਹਾ ਅਤੇ ਫੇਰ ਸਰੀਰ ਦਾ ਭਾਰ ਮੁਕਤਿ ਹੋ ਗਿਆ ਤੇ ਉਹ ਉਡ ਕੇ ਛੱਤ ਨੂੰ ਜਾ ਲੱਗਾ ਤੇ ਹਵਾ ਵਿਚ ਇਸ ਤਰ੍ਹਾਂ ਤੈਰ ਰਿਹਾ ਸੀ ਜਿਵੇਂ ਮੱਛੀ ਪਾਣੀ ਵਿਚ ਤੈਰਿਆ ਕਰਦੀ ਹੈ। ਫੇਰ ਕੀਰਤਨ ਕਰਨ ਵਾਲੇ ਸਿੰਘਾਂ ਦੇ ਅੱਗੋਂ ਦੀ ਹੋ ਕੇ ਗੁਰੂ ਗਰੰਥ ਸਾਹਿਬ ਸਾਹਮਣੇ ਲੰਮਾ ਪੈ ਗਿਆ ਤੇ ਉਸ ਨੂੰ ਬਿਠਾ ਦਿਤਾ ਤੇ ਉਸ ਵੇਲੇ ਸੰਤ ਹੀਰਾ ਸਿੰਘ ਜੀ ਨੇ ਰਾਗੀਆਂ ਨੂੰ ਕਿਹਾ ਕਿ ਤੁਸੀਂ ਲਾਵਾਂ ਦਾ ਪਾਠ ਕਰੋ, ਇਸ ਦੀ ਰੂਹ ਦਰਗਾਹ ਵਿਚ ਸੰਯੋਗ ਮੰਗ ਰਹੀ ਹੈ। ਸੋ ਇਹ ਅੱਖੀਂ ਦੇਖੇ ਕੌਤਕ ਹਨ ਜੋ ਬਾਬਾ ਜੀ ਨੇ ਦੇਖੇ ਸਨ ਤੇ ਸੰਗਤ ਵਿਚ ਸਾਂਝੇ ਕੀਤੇ ਸਨ। ਇਸੇ ਕਰਕੇ ਬਾਬਾ ਜੀ ਕਿਹਾ ਕਰਦੇ ਸਨ ਕਿ ਨਾਮ ਜਿੰਨਾਂ ਜਪਿਆ ਜਾਵੇ ਥੋੜ੍ਹਾ ਹੈ। ਇਹ ਨਹੀਂ ਕਿ ਢਾਈ ਘੰਟੇ ਹੀ ਜਪਣਾ ਹੈ, ਇਸ ਨੂੰ ਤਾਂ 24 ਘੰਟੇ ਜਪੀ ਜਾਵੋ ਉਹ ਵੀ ਥੋੜ੍ਹਾ ਹੈ ਕਿਉਂਕਿ ਉਹ ਆਪ ਇਸ ਕਥਨੀ ਤੇ ਪਹਿਰਾ ਦੇ ਕੇ ਨਾਮ ਦੀ ਕਮਾਈ ਕਰਿਆ ਕਰਦੇ ਸਨ। ਮਹਾਂਪੁਰਸ਼ ਸੱਤਵਾਦੀ ਹੋਇਆ ਕਰਦੇ ਹਨ। ਜੋ ਤਜਰਬਾ ਉਨ੍ਹਾਂ ਨੇ ਖੁਦ ਕੀਤਾ ਹੁੰਦਾ ਹੈ, ਕੇਵਲ ਓਹੀ ਸੰਗਤ ਵਿਚ ਸਾਂਝਾ ਕਰਿਆ ਕਰਦੇ ਹਨ। ਜਿਨ੍ਹਾਂ ਨੇ ਖੁਦ ਕੋਈ ਕਮਾਈ ਨਹੀਂ ਕੀਤੀ, ਉਹ ਕਿੰਤੂ ਪ੍ਰੰਤੂ ਕਰਦੇ ਰਹਿੰਦੇ ਹਨ।

ਇਕ ਮਿਸਾਲ ਦੇ ਕੇ ਬਾਬਾ ਜੀ ਸਮਝਾਇਆ ਕਰਦੇ ਸੀ ਕਿ ਇਕ ਵੇਰਾਂ ਇਕ ਹੰਸ ਇਕ ਖੂਹ ਦੀ ਮੌਣ ਤੇ ਆ ਕੇ ਬੈਠ ਗਿਆ। ਖੂਹ ਦੇ ਪਾਣੀ ਵਿਚ ਇਕ ਡੱਡੂ ਸੀ, ਉਸ ਨੇ ਉਪਰ ਨੂੰ ਦੇਖਿਆ ਕਿ ਉਪਰ ਕੋਈ ਓਪਰਾ ਜਿਹਾ ਪੰਛੀ ਬੈਠਾ ਹੈ। ਉਸ ਨੂੰ ਕਹਿਣ ਲੱਗਿਆ ਕਿ ਭਾਈ ਤੂੰ ਕੌਣ ਹੈਂ? ਉਸ ਨੇ ਜਵਾਬ ਦਿਤਾ, "ਮੈਂ ਹੰਸ ਹਾਂ।" ਦੂਜਾ ਸਵਾਲ ਕੀਤਾ ਕਿ ਤੂੰ ਕਿਥੇ ਰਹਿੰਦਾ ਹੈਂ? ਕਹਿੰਦਾ, ਮੈਂ ਮਾਨਸਰੋਵਰ ਝੀਲ ਤੇ ਰਹਿੰਦਾ ਹਾਂ। ਡੱਡੂ ਕਹਿਣ ਲੱਗਿਆ, ਮਾਨ ਸਰੋਵਰ ਕਿੱਡਾ ਕੁ ਹੈ? ਹੰਸ ਨੇ ਕਿਹਾ, ਬਹੁਤ ਵੱਡਾ ਹੈ। ਡੱਡੂ ਨੇ ਖੂਹ ਵਿਚ ਇਕ ਛਾਲ ਮਾਰ ਕੇ ਪੁਛਿਆ ਕਿ ਐਨਾ ਕੁ ਹੈ ਜਿੰਨੀ ਕੁ ਮੈਂ ਛਾਲ ਮਾਰੀ ਹੈ? ਹੰਸ ਕਹਿਣ ਲੱਗਿਆ, ਨਹੀਂ, ਉਹ ਤਾਂ ਬਹੁਤ ਵੱਡਾ ਹੈ। ਫੇਰ ਉਸ ਨੇ ਦੂਜੀ ਛਾਲ ਮਾਰੀ ਤੇ ਖੂਹ ਦੇ ਦੂਜੇ ਕੰਢੇ ਚਲਿਆ ਗਿਆ ਤੇ ਕਿਹਾ, ਫੇਰ ਐਨਾ ਕੁ ਹੋਵੇਗਾ ਤੇਰਾ ਮਾਨ ਸਰੋਵਰ। ਹੰਸ ਕਹਿਣ ਲੱਗਿਆ, ਨਹੀਂ ਭਾਈ, ਇਸ ਤੋਂ ਵੀ ਵੱਡਾ ਹੈ। ਡੱਡੂ ਨੇ ਖੂਹ ਦੇ ਆਲੇ ਦੁਆਲੇ ਪੂਰਾ ਗੇੜਾ ਕੱਢ ਕੇ ਕਿਹਾ, ਫੇਰ ਐਡਾ ਕੁ ਹੋਵੇਗਾ। ਹੰਸ ਕਹਿਣ ਲੱਗਿਆ, ਨਹੀਂ, ਮਾਨਸਰੋਵਰ ਤਾਂ ਬਹੁਤ ਵੱਡਾ ਹੈ ਤੇ ਇਸ ਖੂਹ ਵਰਗੇ ਤਾਂ ਉਸ ਵਿਚੋਂ ਲੱਖਾਂ ਖੂਹ ਬਣ ਸਕਦੇ ਹਨ, ਉਹ ਤਾਂ ਬਹੁਤ ਵਿਸ਼ਾਲ ਹੁੰਦਾ ਹੈ। ਇੰਨੀ ਗੱਲ ਸੁਣ ਕੇ ਡੱਡੂ ਨੂੰ ਬਹੁਤ ਗੁੱਸਾ ਆਇਆ ਤੇ ਠੱਠਿਆ ਕੇ ਕਹਿਣ ਲੱਗਿਆ, ਵਾਹ ਬਈ ਵਾਹ! ਤੇਰੇ ਵਰਗਾ ਝੂਠਾ ਤਾਂ ਮੈਂ ਅੱਜ ਤੱਕ ਨਹੀਂ ਦੇਖਿਆ ਤੇ ਨਾ ਹੀ ਸੁਣਿਆਂ ਹੈ; ਤੂੰ ਵੀ ਝੂਠਾ ਤੇ ਤੇਰਾ

ਮਾਨ ਸਰੋਵਰ ਵੀ ਝੂਠਾ, ਮੇਰੇ ਖੂਹ ਨਾਲੋਂ ਤਾਂ ਵੱਡਾ ਕੋਈ ਸਰੋਵਰ ਜਾਂ ਝੀਲ ਜਾਂ ਸਮੁੰਦਰ ਹੋ ਹੀ ਨਹੀਂ ਸਕਦਾ ਤੇ ਤੂੰ ਸਭ ਮਿਥਿਆ ਬੋਲ ਰਿਹਾ ਹੈਂ। ਹੁਣ ਡੱਡੂ ਵਿਚਾਰਾ ਵੀ ਆਪਣੀ ਜਗ੍ਹਾ ਠੀਕ ਸੀ ਕਿਉਂਕਿ ਉਸ ਨੇ ਖੂਹ ਤੋਂ ਬਗੈਰ ਹੋਰ ਕੁਝ ਦੇਖਿਆ ਹੀ ਨਹੀਂ। ਉਸ ਨੂੰ ਕੀ ਪਤਾ ਕਿ ਮਾਨ ਸਰੋਵਰ ਝੀਲ ਕੀ ਹੈ, ਉਸ ਨੂੰ ਸਮੁੰਦਰ ਦੀ ਵਿਸ਼ਾਲਤਾ ਦਾ ਅੰਦਾਜ਼ਾ ਕਿਵੇਂ ਲੱਗ ਸਕਦਾ ਹੈ? ਉਹ ਕੀ ਜਾਣ ਸਕਦਾ ਹੈ ਕਿ ਮਾਨ ਸਰੋਵਰ ਤੇ ਰਹਿਣ ਵਾਲੇ ਹੰਸ ਕੇਵਲ ਮੋਤੀ ਹੀ ਚੁਗਦੇ ਹਨ?

*ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥*
*ਬਗੁਲਾ ਕਾਗੁ ਨ ਰਹਈ ਸਰਵਰਿ*
*ਜੇ ਹੋਵੈ ਅਤਿ ਸਿਆਣਾ॥* *ਪੰਨਾ - 956*

ਦੂਜੇ ਪਾਸੇ ਬਗਲੇ ਨੇ ਮੱਛੀਆਂ ਖਾਣੀਆਂ ਹਨ ਪਰੰਤੂ ਜਦੋਂ ਕੰਢੇ ਤੇ ਬੈਠਾ ਹੁੰਦਾ ਹੈ ਉਹ ਹੰਸ ਵਰਗਾ ਹੀ ਜਾਪਿਆ ਕਰਦਾ ਹੈ। ਪਤਾ ਉਦੋਂ ਲਗਦਾ ਹੈ ਜਦੋਂ ਡੱਡੀਆਂ ਤੇ ਮੱਛੀਆਂ ਨੂੰ ਝਪਟ ਮਾਰ ਕੇ ਖਾਂਦਾ ਹੈ। ਕਾਂ ਦੀ ਖੁਰਾਕ ਹੀ ਵਿਸ਼ਟਾ ਹੈ। ਸੋ ਨਿੰਦਕ ਬੰਦੇ ਦੇ ਪੱਲੇ ਤਰਕ ਤੋਂ ਬਿਨਾਂ ਕੁਝ ਨਹੀਂ ਹੁੰਦਾ ਪਰ ਉਸ ਵਿਚਾਰੇ ਦਾ ਕਸੂਰ ਵੀ ਨਹੀਂ ਕਿਉਂਕਿ ਉਸ ਨੂੰ ਅਗਾਂਹ ਦੀ ਗੱਲ ਦਾ ਪਤਾ ਹੀ ਨਹੀਂ। ਵਾਹਿਗੁਰੂ ਨੂੰ ਇਵੇਂ ਹੀ ਭਾਉਂਦਾ ਹੈ। ਇਸ ਕਰਕੇ ਜਿਸ ਨੂੰ ਜਿਸ ਅਵਸਥਾ ਬਾਰੇ ਪਤਾ ਹੀ ਨਹੀਂ, ਉਹ ਉਸ ਬਾਰੇ ਕੀ ਜਾਣ ਸਕਦਾ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਬਗਦਾਦ ਗਏ ਤਾਂ ਆਪ ਜੀ ਨੇ ਜਪੁਜੀ ਸਾਹਿਬ ਦਾ ਸ਼ਬਦ ਗਾਇਨ ਕਰਨਾ ਸ਼ੁਰੂ ਕੀਤਾ ਤੇ ਭਾਈ ਮਰਦਾਨਾ ਰਬਾਬ ਵਜਾ ਰਹੇ ਸਨ। ਹਿੰਦੋਸਤਾਨ ਦੇ ਰਹਿਣ ਵਾਲਾ ਇਕ ਬੰਦਾ ਪੀਰ ਦਸਤਗੀਰ ਦਾ ਚੇਲਾ ਸੀ, ਉਸ ਨੇ ਸ਼ਕਾਇਤ ਕੀਤੀ ਕਿ ਪੀਰ-ਏ-ਹਿੰਦ ਗੁਰੂ ਨਾਨਕ ਕੁਫਰ ਤੋਲ ਰਿਹਾ ਹੈ ਅਤੇ ਕਹਿ ਰਿਹਾ ਹੈ ਕਿ -

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥*

*ਪੰਨਾ - 5*

ਲੱਖਾਂ ਹੀ ਪਾਤਾਲ ਹਨ ਤੇ ਲੱਖਾਂ ਹੀ ਆਕਾਸ਼ ਹਨ ਜਦ ਕਿ ਸਾਡੇ ਪੈਗੰਬਰ ਨੇ ਤਾਂ ਸੱਤ ਅਕਾਸ਼ ਤੇ ਸੱਤ ਪਾਤਾਲ ਹੀ ਦੱਸੇ ਹਨ। ਪੀਰ ਨੇ ਗੁੱਸੇ ਹੋ ਕੇ ਫਤਵਾ ਲਾ ਦਿਤਾ ਕਿ ਗੁਰੂ ਨਾਨਕ ਤੇ ਉਸ ਦੇ ਮੁਰੀਦਾਂ ਨੂੰ ਸੰਗਸਾਰ ਕਰ ਦਿਉ। ਸੰਗਸਾਰ ਹੁੰਦਾ ਹੈ - ਪੱਥਰ ਮਾਰ ਕੇ ਜੀਵਨ ਖਤਮ ਕਰ ਦੇਣਾ। ਸਾਰਾ ਹਜੂਮ ਇਕੱਠਾ ਹੋ ਕੇ ਜਦੋਂ ਪੱਥਰ ਮਾਰਨ ਲਗਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਵੱਲ ਦੇਖਿਆ ਤੇ ਮੁਖੋਂ 'ਗੁਰਬਰ ਅਕਾਲ' ਦਾ ਉਚਾਰਨ ਕੀਤਾ ਤਾਂ ਸਾਰੇ ਜੜ੍ਹ ਬਣ ਗਏ ਤੇ ਜਿਥੇ ਹੱਥ ਸੀ ਉਥੇ ਹੀ ਰਹਿ ਗਏ, ਹਿਲ ਜੁਲ ਨਹੀਂ ਸਕਦੇ। ਜਦੋਂ ਪੀਰ ਦਸਤਗੀਰ ਨੂੰ ਪਤਾ ਲੱਗਾ ਤਾਂ ਉਸ ਨੇ ਆਪਣੀ ਬਥੇਰੀ ਤਾਕਤ ਲਾਈ ਪਰੰਤੂ ਕੁਝ ਨਾ ਕਰ ਸਕਿਆ ਤੇ ਆਖਰ ਮਹਾਰਾਜ ਜੀ ਨੂੰ ਸਿਜਦਾ ਕੀਤਾ ਕਿ ਹੇ ਵਲੀ ਅੱਲਾ! ਗੁਸਤਾਖੀ ਮਾਫ ਕਰੋ, ਇਨ੍ਹਾਂ ਦੀ ਗੁਸਤਾਖੀ ਵੀ ਮਾਫ ਕਰੋ, ਇਨ੍ਹਾਂ ਨੂੰ ਜੜ੍ਹ ਤੋਂ ਚੇਤਨ ਕਰ ਦਿਓ। ਮਹਾਰਾਜ ਕਹਿਣ ਲੱਗੇ ਕਿ ਤੁਹਾਨੂੰ ਕਿਸ ਚੀਜ਼ ਦਾ ਗੁੱਸਾ ਲੱਗਾ? ਅਸੀਂ ਤਾਂ ਤੁਹਾਨੂੰ ਕੁਝ ਕਿਹਾ ਹੀ ਨਹੀਂ, ਤੁਸੀਂ ਖਾਹਮਖਾਹ ਸਾਡੇ ਗਲ ਪਏ ਹੋ, ਅਸੀਂ ਤਾਂ ਪ੍ਰਮੇਸ਼ਰ ਦੇ ਗੁਣ ਗਾਇਨ ਕਰ ਰਹੇ ਸੀ। ਕਹਿਣ ਲੱਗਿਆ, ਤੁਸੀਂ ਕੁਫਰ ਬੋਲ ਰਹੇ ਹੋ। ਸਾਡੇ ਧਰਮ ਵਿਚ ਤਾਂ ਸੱਤ ਆਕਾਸ਼, ਸੱਤ ਪਾਤਾਲ ਹਨ, ਤੁਸੀਂ ਲੱਖਾਂ ਦੱਸ ਰਹੇ ਹੋ। ਮਹਾਰਾਜ ਕਹਿਣ ਲੱਗੇ, ਇਸ ਵਿਚ ਸਾਡਾ ਕੋਈ ਕਸੂਰ ਨਹੀਂ, ਨਾ ਹੀ ਤੁਹਾਡੇ ਪੈਗੰਬਰ ਦਾ ਕਸੂਰ ਹੈ। ਜਿਸ ਦੀ ਨਜ਼ਰ ਸੱਤ ਤਕ ਜਾਂਦੀ ਹੈ ਉਹ ਸੱਤ ਹੀ ਦੱਸੇਗਾ ਤੇ ਜਿਸ ਦੀ ਨਜ਼ਰ ਅਨੰਤ ਤਕ ਜਾਂਦੀ ਹੈ ਉਸ ਦੀ ਨਜ਼ਰ ਵਿਚ ਲੱਖਾਂ ਹਨ। ਇਹ ਸਿਰਫ ਵੇਖਣ ਵਿਚ ਫਰਕ ਹੈ, ਆਪਣੀ ਆਪਣੀ ਪਹੁੰਚ ਦਾ ਫਰਕ ਹੈ। ਉਸ ਨੇ ਕਿਹਾ, ਵਿਖਾਓ ਤਾਂ। ਮਹਾਰਾਜ ਜੀ ਨੇ ਉਸ ਦੇ ਬੇਟੇ ਨੂੰ ਨਾਲ ਲੈ ਕੇ ਸਾਰੇ ਪਾਤਾਲ ਆਕਾਸ਼ ਵਿਖਾਏ ਅਤੇ ਹਰ ਥਾਂ ਤੋਂ ਕਚਕੌਲ ਵਿਚ ਪ੍ਰਸ਼ਾਦ ਵੀ ਲਿਆ ਕੇ ਉਸ ਨੇ ਦਿਤਾ। ਉਸ ਦੇ ਲੜਕੇ ਦਾ ਨਾਮ ਬਹਿਲੋਲ ਸੀ ਜੋ ਸਾਰੀ ਜਿੰਦਗੀ ਗੁਰੂ ਨਾਨਕ ਸਾਹਿਬ ਦਾ ਮੁਰੀਦ ਬਣਕੇ ਹੀ ਰਿਹਾ ਅਤੇ ਉਸ ਨੇ ਹੋਰ ਕਿਸੇ ਦੇ ਦਰਸ਼ਨ ਨਹੀਂ ਕੀਤੇ। ਬਾਬਾ ਜੀ ਦਸਿਆ ਕਰਦੇ ਸੀ ਕਿ ਉਹ ਕੰਧ ਵੱਲ ਨੂੰ ਮੂੰਹ ਕਰਕੇ ਬੈਠਾ ਰਹਿੰਦਾ ਸੀ ਅਤੇ ਹਮੇਸ਼ਾ ਗੁਰੂ ਨਾਨਕ ਸਾਹਿਬ ਦੇ ਧਿਆਨ ਵਿਚ ਰਹਿੰਦਾ ਸੀ।

ਜਿਸ ਤਰ੍ਹਾਂ ਵਾਹਿਗੁਰੂ ਅਗੰਮ ਤੇ ਅਗੋਚਰ ਹੈ, ਉਸ ਦਾ ਅੰਤ ਨਹੀਂ ਲਿਆ ਜਾ ਸਕਦਾ, ਇਸੇ ਤਰ੍ਹਾਂ ਗੁਰੂ ਦੇ ਪਿਆਰੇ ਮਹਾਂਪੁਰਸ਼ ਜੋ ਉਸ ਵਿਚ ਲੀਨ ਹੋ ਚੁਕੇ ਹੁੰਦੇ ਹਨ, ਉਨ੍ਹਾਂ ਦੀ ਬੇਅੰਤਤਾ ਦਾ ਵੀ ਪਾਰ ਨਹੀਂ ਪਾਇਆ ਜਾ ਸਕਦਾ। ਆਪ ਜੀ ਸਮੇਂ ਸਮੇਂ ਸੰਤ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੇ ਦੀਵਾਨ ਵੀ ਪਟਿਆਲੇ ਵਿਖੇ ਲਗਵਾਉਂਦੇ ਰਹਿੰਦੇ ਸਨ ਅਤੇ ਇਸ ਦੀ ਪਹਿਲ ਆਪ ਨੇ ਹੀ ਕਰਵਾਈ ਸੀ ਕਿਉਂਕਿ ਆਪ ਚਾਹੁੰਦੇ ਸੀ ਕਿ ਯੂਨਿਟ ਦੇ ਫੌਜੀ ਭਰਾ ਅਤੇ ਪਟਿਆਲੇ ਦੀ ਸੰਗਤ ਵੀ ਸੰਤ ਮਹਾਰਾਜ ਦੇ ਰੂਹਾਨੀ ਕੀਰਤਨ ਦਾ ਲਾਹਾ ਪ੍ਰਾਪਤ ਕਰ ਸਕੇ। ਆਪ ਦੱਸਿਆ ਕਰਦੇ ਸੀ ਕਿ ਸੰਤ ਮਹਾਰਾਜ ਜੀ ਦੇ ਦੀਵਾਨਾਂ ਦੌਰਾਨ ਸਾਰਾ ਇੰਤਜ਼ਾਮ ਆਪ ਜੀ ਕਰਿਆ ਕਰਦੇ ਸੀ ਜਿਸ ਵਿਚ ਪੰਡਾਲ ਦਾ ਪ੍ਰਬੰਧ, ਸਟੇਜ ਦਾ ਪ੍ਰਬੰਧ, ਸੰਤ ਮਹਾਰਾਜ ਜੀ ਨੂੰ ਸੰਗਤ ਦੇ ਮਿਲਾਉਣ ਦਾ ਪ੍ਰਬੰਧ ਅਤੇ ਸੰਗਤਾਂ ਵਾਸਤੇ ਲੰਗਰ ਆਦਿ ਦਾ ਪ੍ਰਬੰਧ, ਇਹ ਜ਼ਿੰਮੇਵਾਰੀ ਆਪ ਖੁਦ ਨਿਭਾਇਆ ਕਰਦੇ ਸੀ ਅਤੇ ਸੰਤ ਮਹਾਰਾਜ ਆਪ ਦੇ ਪ੍ਰਬੰਧ ਤੋਂ ਬਹੁਤ ਖੁਸ਼ ਹੋਇਆ ਕਰਦੇ ਸੀ। ਬੀਜੀ ਵੀ ਨਾਲ ਹੀ ਦੀਵਾਨ ਦੀ ਹਾਜ਼ਰੀ ਭਰਨ ਜਾਇਆ ਕਰਦੇ ਅਤੇ ਸੇਵਾ

ਵਿਚ ਪੂਰਾ ਹਿੱਸਾ ਲਿਆ ਕਰਦੇ ਸੀ।

## ਸਤਿਸੰਗਤ ਵਿਚ ਮੁੱਖ ਦੇਵਤਿਆਂ ਦਾ ਵਾਸਾ

ਇਕ ਦਿਨ ਦੀ ਗੱਲ ਹੈ ਕਿ ਜਦੋਂ ਸੰਤ ਮਹਾਰਾਜ ਜੀ ਦਾ ਦੀਵਾਨ ਚਲ ਰਿਹਾ ਸੀ ਤਾਂ ਬੀਜੀ ਨੇ ਇਕ ਅਜੀਬ ਕੌਤਕ ਦੇਖਿਆ। ਕੀ ਦੇਖਦੇ ਹਨ ਕਿ ਤਿੰਨ ਦਿਬ ਰੂਹਾਂ ਭਗਵੇਂ ਕਪੜਿਆਂ ਵਿਚ ਗੁਰੂ ਗਰੰਥ ਸਾਹਿਬ ਦੇ ਅੱਗੇ ਮੱਥਾ ਟੇਕ ਕੇ ਬੈਠ ਗਈਆਂ ਅਤੇ ਜਿੰਨਾਂ ਚਿਰ ਦੀਵਾਨ ਵਿਚ ਕੀਰਤਨ ਵਖਿਆਨ ਹੋ ਰਿਹਾ ਸੀ, ਇਹ ਤਿੰਨੇ ਦਿਬ ਰੂਹਾਂ ਬੈਠੀਆਂ ਰਹੀਆਂ ਅਤੇ ਜਦੋਂ ਕੀਰਤਨ ਦੀ ਸਮਾਪਤੀ ਹੋਈ ਤਾਂ ਨਮਸ਼ਕਾਰ ਕਰਕੇ ਪੰਡਾਲ ਤੋਂ ਬਾਹਰ ਜਾਂਦੀਆਂ ਦਿਸੀਆਂ, ਉਪਰੰਤ ਗਾਇਬ ਹੋ ਗਈਆਂ। ਦੀਵਾਨ ਦੀ ਸਮਾਪਤੀ ਮਗਰੋਂ ਜਦੋਂ ਰਾਤ ਦੇ 12 ਵਜੇ ਦੇ ਕਰੀਬ ਬੀਜੀ ਅਤੇ ਬਾਬਾ ਜੀ ਘਰ ਪਹੁੰਚੇ ਤਾਂ ਬੀਜੀ ਨੇ ਬਾਬਾ ਜੀ ਨੂੰ ਪੁਛਿਆ ਕਿ ਗੁਰੂ ਗਰੰਥ ਸਾਹਿਬ ਸਾਮ੍ਹਣੇ ਜੋ ਤਿੰਨ ਸਾਧੂ ਬੈਠੇ ਸਨ, ਜਿੰਨ੍ਹਾਂ ਨੇ ਸੰਤ ਮਹਾਰਾਜ ਜੀ ਦਾ ਸਾਰਾ ਦੀਵਾਨ ਸੁਣਿਆ ਹੈ, ਉਹ ਕੌਣ ਸਨ? ਬਾਬਾ ਜੀ ਕਹਿਣ ਲੱਗੇ, ਹਾਂ ਕੁਝ ਝਲਕ ਤਾਂ ਪਈ ਸੀ ਪਰ ਮੈਂ ਧਿਆਨ ਨਹੀਂ ਦਿਤਾ ਕਿਉਂਕਿ ਮੇਰਾ ਧਿਆਨ ਪੰਡਾਲ ਦੇ ਪ੍ਰਬੰਧ ਵੱਲ ਸੀ। ਬੀਜੀ ਕਹਿਣ ਲੱਗੇ ਕਿ ਆਪਾਂ ਕਲ੍ਹ ਨੂੰ ਸੰਤ ਮਹਾਰਾਜ ਜੀ ਪਾਸੋਂ ਪੁਛਣਾ ਹੈ ਕਿ ਇਹ ਤਿੰਨੇ ਸਾਧੂ ਕੌਣ ਸਨ। ਦੂਜੇ ਦਿਨ ਸੰਤ ਮਹਾਰਾਜ ਜੀ ਪਹੁੰਚੇ। ਦੀਵਾਨ ਲੱਗਣ ਤੋਂ ਪਹਿਲਾਂ ਕੁਰਸੀ ਤੇ ਬਿਰਾਜਮਾਨ ਸਨ ਤੇ ਸੰਗਤ ਨੂੰ ਮਿਲ ਰਹੇ ਸਨ, ਬਾਬਾ ਜੀ, ਬੀਜੀ ਵੀ ਕੋਲ ਹੀ ਸੇਵਾ ਵਿਚ ਹਾਜ਼ਰ ਸਨ। ਬੀਜੀ, ਬੀਬੀਆਂ ਦੀ ਲਾਈਨ ਲਗਵਾ ਕੇ ਕੰਟਰੋਲ ਕਰ ਰਹੇ ਸਨ ਅਤੇ ਬਾਬਾ ਜੀ ਭਾਈਆਂ ਨੂੰ ਨੰਬਰਵਾਰ ਸੰਤ ਮਹਾਰਾਜ ਜੀ ਨਾਲ ਮਿਲਾ ਰਹੇ ਸਨ। ਜਦੋਂ ਥੋੜ੍ਹੀ ਭੀੜ ਘਟੀ ਤਾਂ ਬਾਬਾ ਜੀ ਨੇ ਮੌਕਾ ਦੇਖ ਕੇ ਸੰਤ ਮਹਾਰਾਜ ਜੀ ਪਾਸ ਅਰਜ਼ ਕੀਤੀ ਤੇ ਦੀਵਾਨ ਵਿਚ ਤਿੰਨ ਦਿਬ ਰੂਹਾਂ ਦੀ ਹਾਜ਼ਰੀ ਬਾਰੇ ਦੱਸਿਆ ਕਿ ਇਹ ਅਲੌਕਿਕ ਨਜ਼ਾਰਾ ਬੀਬੀ ਨੂੰ ਪ੍ਰਤੱਖ ਨਜ਼ਰ ਆਇਆ ਹੈ। ਮਹਾਰਾਜ ਜੀ ਨੇ ਇਹ ਸੁਣ ਕੇ ਨੇਤਰ ਬੰਦ ਕਰ ਲਏ ਅਤੇ ਥੋੜ੍ਹੀ ਦੇਰ ਬਾਅਦ ਮੁਸਕਰਾ ਕੇ ਕਹਿਣ ਲੱਗੇ ਕਿ ਹਾਂ ਭਾਈ ਠੀਕ ਹੈ, ਬੀਬੀ ਨੇ ਠੀਕ ਹੀ ਦੇਖਿਆ ਹੈ, ਇਹ ਬੀਬੀ ਧੰਨ ਹੈ। ਬਾਬਾ ਜੀ ਨੇ ਦੁਬਾਰਾ ਪੁਛਿਆ ਕਿ ਮਹਾਰਾਜ ਜੀ ਕਿਰਪਾ ਕਰਕੇ ਦੱਸੋ ਕਿ ਉਹ ਤਿੰਨੇ ਸਾਧੂ ਕੌਣ ਸਨ? ਮਹਾਰਾਜ ਜੀ ਕਹਿਣ ਲੱਗੇ, ਪ੍ਰੇਮੀਓਂ! ਜਿਥੇ ਪ੍ਰਭੂ ਦਾ ਸਤਸੰਗ ਹੁੰਦਾ ਹੈ, ਪ੍ਰਭੂ ਦੀ ਉਸਤਤ ਹੁੰਦੀ ਹੈ, ਨਾਮ ਦੀ ਮਹਿਮਾ ਹੁੰਦੀ ਹੈ, ਨਾਮ ਜਪਣ ਵਾਲਿਆਂ ਦੀ ਮਹਿਮਾ ਹੁੰਦੀ ਹੈ, ਉਥੇ ਦੇਵਤੇ ਤੇ ਦਿਬ ਰੂਹਾਂ ਆ ਜਾਇਆ ਕਰਦੀਆਂ ਹਨ, ਮੁਕਤ ਆਤਮਾਵਾਂ ਤੇ ਸ਼ਹੀਦ ਸਿੰਘ ਵੀ ਆ ਜਾਇਆ ਕਰਦੇ ਹਨ। ਜੋ ਬੀਬੀ ਜੀ ਨੇ ਦੇਖਿਆ ਹੈ, ਉਹ ਤਿੰਨੇ ਮੁਖ ਦੇਵਤੇ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਜੀ ਸਤਸੰਗ ਵਿਚ ਹਾਜ਼ਰੀ ਭਰਨ ਆਏ ਸਨ। ਸੋ ਇਸ ਵਿਚ ਹੈਰਾਨ ਹੋਣ ਵਾਲੀ ਕੋਈ ਗੱਲ ਨਹੀਂ। ਪਰ ਦੂਜੀ ਗੱਲ ਇਹ ਵੀ ਹੈ ਕਿ ਜਿਸ ਦੇ ਦਿਬ ਨੈਣ ਖੁਲ੍ਹੇ ਹੋਣ, ਕੇਵਲ ਉਹ ਪ੍ਰੇਮੀ ਹੀ ਇਹਨਾਂ ਦੇ ਦਰਸ਼ਨ ਕਰ ਸਕਿਆ ਕਰਦਾ ਹੈ। ਦੇਵਤੇ ਤਾਂ ਆਉਂਦੇ ਹੀ ਹਨ ਪਰੰਤੂ ਪ੍ਰਭੂ ਜੀ ਵੀ ਸਤਸੰਗ ਵਿਚ ਵਸਿਆ ਕਰਦੇ ਹਨ।

............... ***ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥***

***ਪੰਨਾ - 94***

ਜਿਥੇ ਹਰੀ ਦੀ ਕਥਾ ਹੋ ਰਹੀ ਹੋਵੇ, ਉਥੇ ਦੇਵਤੇ ਆ ਜਾਇਆ ਕਰਦੇ ਹਨ।

***ਹਰਿ ਕੀ ਕਥਾ ਹੋਤ ਹੈ ਜਹਾਂ॥ ਗੰਗਾ ਭੀ ਚਲ ਆਵਤ ਤਹਾਂ॥***

ਬਾਬਾ ਜੀ ਤੇ ਬੀਜੀ ਨੇ ਸੰਤ ਮਹਾਰਾਜ ਜੀ ਦੀ ਸੰਗਤ ਵਿਚ ਅਨੇਕਾਂ ਕੌਤਕ ਤੱਕੇ ਹਨ ਜੋ ਕੇਵਲ ਪੁਗੀਆਂ ਹੋਈਆਂ ਰੂਹਾਂ ਦੇ ਕਰਮ ਖੇਤਰ ਵਿਚ ਹੀ ਹੋਇਆ ਕਰਦੇ ਹਨ।

ਪਟਿਆਲੇ ਆਉਣ ਤੋਂ ਪਹਿਲਾਂ ਬਾਬਾ ਜੀ ਦਾ ਕਾਫੀ ਸਮਾਂ ਸੰਤ ਮਹਾਰਾਜ ਜੀ ਦੀ ਸੰਗਤ ਵਿਚ ਬੀਤਿਆ ਅਤੇ ਉਨ੍ਹਾਂ ਨੇ ਬਹੁਤ ਨੇੜੇ ਹੋ ਕੇ ਅਜਿਹੇ ਕੌਤਕ ਦੇਖੇ ਜੋ ਆਮ ਜਗਿਆਸੂ ਦੀ ਸਮਝ ਤੋਂ ਬਾਹਰ ਹੋਇਆ ਕਰਦੇ ਹਨ। ਬਾਬਾ ਜੀ ਨੇ ਦੱਸਿਆ ਸੀ ਕਿ ਮੈਂ ਜਦੋਂ ਰਾੜਾ ਸਾਹਿਬ ਰਿਹਾ ਕਰਦਾ ਸੀ ਤਾਂ ਇਕ ਦਿਨ ਮੈਂ ਕੀ ਦੇਖਦਾ ਹਾਂ ਕਿ ਮੈਂ ਆਪਣੇ ਸਰੀਰ 'ਚੋਂ ਬਾਹਰ ਹੋ ਗਿਆ ਤੇ ਮੈਂ ਆਪਣਾ ਸਰੀਰ ਵੀ ਵੇਖ ਰਿਹਾ ਹਾਂ ਤੇ ਇਕ ਮੇਰਾ ਇਹ ਸੂਖਸ਼ਮ ਸਰੀਰ ਵੀ ਹੈ। ਮੈਂ ਉਸ ਸਰੀਰ ਨਾਲ ਕੰਧ ਵਿਚੋਂ ਦੀ ਹੀ ਲੰਘ ਕੇ ਦੂਜੇ ਕਮਰਿਆਂ ਵਿਚੋਂ ਦੀ ਦੇਖ ਰਿਹਾ ਹਾਂ ਕਿ ਸਿੰਘ ਸੁੱਤੇ ਪਏ ਹਨ ਤੇ ਇਸ ਤਰ੍ਹਾਂ ਨਾਲ ਉਸ ਸਰੀਰ ਨਾਲ ਕਾਫੀ ਦੇਰ ਦੇਖਿਆ ਕਿ ਮੇਰੇ ਵਸਤ੍ਰ ਪਏ ਹਨ ਤੇ ਹੈਰਾਨ ਹੋ ਰਿਹਾ ਹਾਂ। ਥੋੜ੍ਹੀ ਦੇਰ ਬਾਅਦ ਮੈਂ ਵਾਪਸ ਆਇਆ ਤੇ ਮੈਂ ਆਪਣੇ ਸਰੀਰ ਵਿਚ ਪਰਵੇਸ਼ ਕਰ ਗਿਆ। ਮੈਨੂੰ ਝਟਕਾ ਜਿਹਾ ਲੱਗਿਆ ਤੇ ਮੈਂ ਥੋੜ੍ਹੀ ਦੇਰ ਬਾਅਦ ਉਠ ਕੇ ਖੜ੍ਹਾ ਹੋ ਗਿਆ। ਇਸ਼ਨਾਨ ਆਦਿ ਕੀਤਾ, ਨਿਤਨੇਮ ਕੀਤਾ ਅਤੇ ਦਿਨ ਚੜ੍ਹੇ ਸੰਤ ਮਹਾਰਾਜ ਜੀ ਜਦੋਂ ਸੈਰ ਕਰ ਰਹੇ ਸਨ ਤਾਂ ਮੈਂ ਨਮਸ਼ਕਾਰ ਕਰਕੇ ਇਹ ਰਾਤ ਵਾਲਾ ਕੌਤਕ ਮਹਾਰਾਜ ਜੀ ਨੂੰ ਦੱਸਿਆ ਕਿ ਮਹਾਰਾਜ ਜੀ ਮੈਂ ਸਰੀਰ ਵਿਚੋਂ ਨਿਕਲ ਕੇ ਸੂਖਸ਼ਮ ਸਰੀਰ ਨਾਲ ਇਧਰ ਉਧਰ ਘੁੰਮ ਕੇ ਕਾਫੀ ਕੁਝ ਦੇਖਿਆ ਤੇ ਫੇਰ ਸਰੀਰ ਵਿਚ ਪਰਵੇਸ਼ ਕਰ ਗਿਆ। ਸੰਤ ਮਹਾਰਾਜ ਜੀ ਇਹ ਸੁਣ ਕੇ ਮੁਸਕਰਾ ਪਏ ਤੇ ਕਹਿਣ ਲੱਗੇ ਕਿ ਬੱਸ ਐਨੇ ਵਿਚ ਹੀ ਤੁਸੀਂ ਡਰ ਗਏ? ਅਸੀਂ ਤਾਂ ਹਰ ਰੋਜ਼ ਸਰੀਰ ਨੂੰ ਇਥੇ ਛੱਡ ਕੇ, ਬਦੇਹ ਹੋ ਜਾਂਦੇ ਹਾਂ ਅਤੇ ਜਿਥੇ ਜਿਥੇ ਪ੍ਰੇਮੀ ਯਾਦ ਕਰਦੇ ਹਨ ਉਨ੍ਹਾਂ ਦੇ ਕੰਮ ਕਰਦੇ ਹਾਂ ਕਿਉਂਕਿ ਪ੍ਰੇਮੀਆਂ ਦੀਆਂ ਭਾਵਨਾਵਾਂ ਸਾਨੂੰ ਪੂਰੀਆਂ ਕਰਨੀਆਂ ਪੈਂਦੀਆਂ ਹਨ। ਸੋ ਇਹ ਬਦੇਹ ਅਵਸਥਾ ਹੈ ਜੋ ਤੁਹਾਨੂੰ ਪ੍ਰਾਪਤ ਹੋ ਗਈ ਹੈ ਪਰੰਤੂ ਇਸ ਵਿਚ ਸਾਵਧਾਨੀ ਦੀ ਲੋੜ ਹੋਇਆ ਕਰਦੀ ਹੈ ਕਿ ਜਦੋਂ ਕੋਈ ਮਹਾਤਮਾ ਇਸ ਤਰ੍ਹਾਂ ਸਰੀਰ ਛੱਡ ਕੇ ਬਦੇਹ

(ਬਾਕੀ ਪੰਨਾ 58 ਤੇ)

# ਅਨੰਦਮਈ ਜੀਵਨ ਜਾਚ
# The Art of Joyful Living

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਦਸੰਬਰ ਅੰਕ, ਪੰਨਾ - 62)*

ਮਨ ਦੀਆਂ ਵੱਖ ਵੱਖ ਮਨੋਵਿਰਤੀਆਂ ਦੇ ਵੱਖ ਵੱਖ ਗੁਣ ਹਨ ਤੇ ਉਹ ਇਕੱਠੇ ਹੋ ਕੇ ਕੰਮ ਕਰਦੀਆਂ ਹਨ, ਬਿਲਕੁਲ ਇਸ ਤਰ੍ਹਾਂ ਹੀ ਜਿਵੇਂ ਤੁਹਾਡੇ ਹੱਥ ਦੀਆਂ ਉਂਗਲੀਆਂ। ਜੇ ਤੁਹਾਡੇ ਹੱਥ ਦੀ ਇਕ ਉਂਗਲੀ ਨਾ ਹੋਵੇ, ਕੰਮ ਕਰਨਾ ਔਖਾ ਹੋ ਜਾਂਦਾ ਹੈ, ਜੇ ਗਿਲਾਸ ਫੜਨ ਦੀ ਕੋਸ਼ਿਸ਼ ਕਰੋ, ਗਿਲਾਸ ਡਿੱਗ ਪਵੇਗਾ। ਮਾਨਸਿਕ ਪੱਧਰ ਤੇ ਗੱਲ ਨੂੰ ਸਮਝੇ ਬਿਨਾਂ, ਇਕਸਾਰ ਕੀਤੇ ਬਿਨਾਂ, ਪੂਰੀ ਤਰ੍ਹਾਂ ਮੇਲ ਜੋਲ ਤੋਂ ਬਿਨਾਂ ਕੋਈ ਵੀ ਕੰਮ ਨਹੀਂ ਹੋ ਸਕਦਾ। ਕਿਸੇ ਸਮੇਂ ਇਸ ਤਰ੍ਹਾਂ ਹੁੰਦਾ ਹੈ ਤੁਸੀਂ ਭਾਵੇਂ ਕਿੰਨੇ ਵੀ ਬੁੱਧੀਮਾਨ ਕਿਉਂ ਨਾ ਹੋਵੋ, ਤੁਹਾਡੀ ਬੁੱਧੀ ਕਿੰਨੀ ਵੀ ਉਚੀ ਤੇ ਤਿੱਖੀ ਕਿਉਂ ਨਾ ਹੋਵੇ ਪਰ ਤੁਹਾਡਾ ਅਹੰਕਾਰ, ਤੁਹਾਡਾ ਮਨ ਬੁੱਧੀ ਨੂੰ ਕੰਮ ਹੀ ਨਹੀਂ ਕਰਨ ਦਿੰਦਾ। ਮਨ ਦੇ ਕਾਰਜਾਂ ਨੂੰ ਸਮਾਨ ਕਰਨਾ, ਇਕਸਾਰ ਕਰਨਾ ਬਹੁਤ ਹੀ ਜ਼ਰੂਰੀ ਹੈ। ਤੁਹਾਨੂੰ ਮਨ ਦੀਆਂ ਪ੍ਰਵਿਰਤੀਆਂ ਨੂੰ ਇਕੱਠਾ ਕਰਕੇ ਨਿਯਮਬੱਧ ਕਰਨ ਦੀ ਲੋੜ ਹੈ ਤਾਂ ਜੋ ਇਕਸਾਰ ਹੋ ਕੇ ਕੰਮ ਕਰ ਸਕਣ। ਪੱਛਮੀ ਸੰਗੀਤ ਵਿਚ ਇਕਸਾਰਤਾ ਉਸ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਸੰਗੀਤ ਦੇ ਸਵਰਾਂ ਨੂੰ ਇਕ ਦੂਸਰੇ ਦੇ ਨਾਲ ਮਿਲਾ ਕੇ ਇਕਸਾਰ ਕੀਤਾ ਜਾਂਦਾ ਹੈ। ਸਮਝਣ ਦੀ ਲੋੜ ਇਸ ਗੱਲ ਦੀ ਹੈ ਕਿ ਕਿਵੇਂ ਵੱਖ ਵੱਖ ਮਾਨਸਿਕ ਸ਼ਕਤੀਆਂ ਨੂੰ ਇਕੱਠਾ ਕਰਕੇ, ਇਕਸਾਰ ਕਰਕੇ ਉਨ੍ਹਾਂ ਨੂੰ ਸੰਗਠਨ ਕੀਤਾ ਜਾ ਸਕਦਾ ਹੈ।

ਪੱਛਮ ਵਿਚ ਜੋ ਕੁਝ ਬਾਹਰੀ ਹੈ ਉਸ ਨੂੰ ਬਿਲਕੁਲ ਨਿਯਮਬੱਧ ਕਰ ਦਿਤਾ ਗਿਆ ਹੈ ਪਰ ਅੰਦਰ ਦੀ ਕਿਸੇ ਵੀ ਸ਼ਕਤੀ ਨੂੰ ਨਹੀਂ ਨਿਯਮਬੱਧ ਕੀਤਾ ਗਿਆ। ਉਸ ਦੇ ਉਲਟ ਪੂਰਬ ਵਿਚ ਅੰਦਰ ਦੀ ਹਰ ਇਕ ਚੀਜ਼ ਨੂੰ ਕਰਮਬੱਧ ਕੀਤਾ ਗਿਆ ਹੈ ਪਰ ਹੁਣ ਇਹ ਬਾਹਰ ਦਾ ਤਰੀਕਾ ਵੀ ਕਰਮਬੱਧ ਕਰ ਰਹੇ ਹਨ। ਪੱਛਮ ਵਿਚ ਤੁਹਾਨੂੰ ਲੋੜ ਹੈ ਜੀਵਨ ਸੰਤੁਲਨ ਕਰਨ ਦੀ ਜਿਵੇਂ ਤੁਸੀਂ ਘਰ ਵਿਚ ਹਰ ਇਕ ਚੀਜ਼ ਠੀਕ ਕਰਕੇ ਸਾਫ ਵੀ ਸੁਥਰੀ ਤਰਤੀਬਵਾਰ ਰਖਦੇ ਹੋ, ਇਸੇ ਤਰ੍ਹਾਂ ਤੁਸੀਂ ਅੰਦਰ ਦੀ ਸਾਫ ਸੁਥਰਾ ਕਰਕੇ ਉਸ ਨੂੰ ਤਰਤੀਬਵਾਰ ਕਰਦੇ ਹੋ ਤਾਂ ਜੋ ਮਨ ਤੇ ਬੁੱਧੀ ਠੀਕ ਕੰਮ ਕਰ ਸਕੇ, ਅਹੰਕਾਰ ਕਾਬੂ ਰਹਿ ਸਕੇ, ਅੰਦਰ ਵੀ ਇਕਸਾਰਤਾ ਤੇ ਇਕਸੁਰਤਾ ਰਹੇ।

ਇਸ ਸਮੇਂ ਮਨ ਵਿਚ ਅਨੇਕਾਂ ਦ੍ਵੰਦ ਹਨ ਕਿਉਂਕਿ ਤੁਸੀਂ ਇਨ੍ਹਾਂ ਦਵੰਦਾਂ ਨੂੰ ਸੁਲਝਾ ਨਹੀਂ ਸਕਦੇ, ਇਸ ਕਰਕੇ ਤੁਸੀਂ ਸਦਾ ਪਰੇਸ਼ਾਨ ਰਹਿੰਦੇ ਹੋ। ਤੁਹਾਡੀਆਂ ਭਾਵਨਾਵਾਂ ਤੇ ਤੁਹਾਡੇ ਦਵੰਦ ਜਦੋਂ ਤਕ ਠੀਕ ਨਹੀਂ ਹੁੰਦੇ, ਤੁਹਾਡੇ ਅੰਦਰ ਇਕ ਖਿੱਚੋਤਾਣ ਚਲੀ ਹੀ ਰਹਿੰਦੀ ਹੈ। ਫੇਰ ਇਹ ਦਵੰਦ ਇਹ ਖਿਚੋਤਾਣ ਗੁੱਸੇ ਵਿਚ ਬਾਹਰ ਨਿਕਲਦੀ ਹੈ। ਇਨ੍ਹਾਂ ਦਵੰਦਾਂ ਨੂੰ ਖਤਮ ਕਰਨ ਦਾ ਵੀ ਇਕ ਤਰੀਕਾ ਹੈ, ਜਦੋਂ ਤੁਸੀਂ ਆਪਣੇ ਆਪ ਨੂੰ ਸਮਝ ਜਾਂਦੇ ਹੋ, ਤੁਸੀਂ ਇਹ ਤਰੀਕਾ ਵੀ ਸਿੱਖ ਜਾਂਦੇ ਹੋ।

ਅੱਜ ਦੇ ਵਿਦਿਆਰਥੀਆਂ ਦੀ ਇਕ ਬੜੀ ਭਾਰੀ ਸਮੱਸਿਆ ਹੈ। ਇਹ ਵਿਦਿਆਰਥੀ ਉਨ੍ਹਾਂ ਬੱਚਿਆਂ ਦੀ ਤਰ੍ਹਾਂ ਹਨ ਜਿਹੜੇ ਰਾਤ ਨੂੰ ਬੀਜ ਬੀਜਦੇ ਹਨ ਤੇ ਸਵੇਰੇ ਉਠ ਕੇ ਦੇਖਦੇ ਹਨ, ਕੀ ਬੀਜ ਉੱਗ ਪਿਆ? ਪਰ ਉਥੇ ਤਾਂ ਕੁਝ ਹੋਇਆ ਹੀ ਨਹੀਂ ਹੁੰਦਾ, ਬੀਜ ਉਸ ਤਰ੍ਹਾਂ ਦਾ ਉਸੇ ਤਰ੍ਹਾਂ ਹੀ ਹੈ, ਬੱਚਾ ਫੇਰ ਉਸ ਬੀਜ ਤੇ ਮਿੱਟੀ ਪਾ ਦਿੰਦਾ ਹੈ ਤੇ ਪਾਣੀ ਪਾ ਦਿੰਦਾ ਹੈ, ਦੁਪਹਿਰ ਨੂੰ ਫੇਰ ਦੇਖਦਾ ਹੈ ਕਿ ਬੀਜ ਪੁੰਗਰਿਆ ਹੈ ਕਿ ਨਹੀਂ ਪਰ ਤੁਸੀਂ ਅਭਿਆਸ ਦੇ ਬੀਜ ਨੂੰ ਪੁੰਗਰਨ ਦਿਓ, ਉਸ ਨੂੰ ਫੁੱਟਣ ਦਿਓ, ਵੱਡਾ ਹੋਣ ਦਿਓ, ਅਭਿਆਸ ਕਰਦੇ ਰਹੋ ਤੇ ਉਸ ਨੂੰ ਦ੍ਰਿੜ੍ਹ ਹੋਣ ਦਾ ਸਮਾਂ ਦਿਓ।

ਚੇਤਨ ਮਨ ਦਾ ਸਬੰਧ ਅਚੇਤ ਮਨ ਨਾਲ ਕੀ ਹੈ, ਕਿਵੇਂ ਹੈ, ਇਹ ਬਹੁਤ ਹੀ ਜ਼ਰੂਰੀ ਹੈ। ਜਦੋਂ ਤੁਸੀਂ ਕਿਸੇ ਨੂੰ ਪਿਆਰ ਕਰਦੇ ਹੋ, ਤੁਸੀਂ ਇਕ ਦਮ ਉਸ ਨੂੰ ਨਹੀਂ ਕਹਿ ਸਕਦੇ ਕਿ ਤੁਸੀਂ ਉਸ ਨੂੰ ਪਿਆਰ ਕਰਦੇ ਹੋ ਕਿਉਂਕਿ ਅਜੇ ਤਾਂ ਤੁਸੀਂ ਆਪਣੇ ਅੰਦਰ ਇਸ ਗੱਲ ਨੂੰ ਸਮੋਅ ਰਹੇ ਹੋ ਕਿ ਤੁਸੀਂ ਉਸ ਨੂੰ ਪਿਆਰ ਕਰ ਰਹੇ ਹੋ, ਤੁਹਾਡੇ ਅਚੇਤ ਮਨ ਵਿਚ ਇਹ ਗੱਲ ਜਾ ਰਹੀ ਹੈ। ਚੇਤਨ ਮਨ ਤਾਂ ਜਾਣਦਾ ਹੈ ਪਰ ਅਚੇਤ ਮਨ ਨਹੀਂ ਜਾਣਦਾ, ਅਚੇਤ ਮਨ ਵਿਚ ਹੌਲੀ ਹੌਲੀ ਜਾਂਦਾ ਹੈ। ਜਦੋਂ ਤੁਹਾਡਾ ਅਚੇਤ ਮਨ ਇਹ ਗੱਲ ਸਮਝ ਜਾਂਦਾ ਹੈ ਉਦੋਂ ਅਚੇਤ ਮਨ ਫੇਰ ਚੇਤਨ ਮਨ ਨੂੰ ਮਜਬੂਰ ਕਰਦਾ ਹੈ ਤੇ ਚੇਤਨ ਮਨ ਕਹਿੰਦਾ ਹੈ, ਹਾਂ ਮੈਂ ਪਿਆਰ ਕਰਦਾ ਹਾਂ, ਪੂਰੇ ਵਿਸ਼ਵਾਸ਼ ਨਾਲ ਕਹਿੰਦਾ ਹੈ।

ਜਦੋਂ ਤਕ ਤੁਹਾਡੇ ਮਨ ਵਿਚ ਦਵੰਦ ਹੈ ਉਸ ਤੋਂ ਭਾਵ ਹੈ ਤੁਸੀਂ ਬਹੁਤ ਸਾਰੇ ਫੈਸਲੇ ਅਜੇ ਨਹੀਂ ਲਏ ਹਨ। ਦਵੰਦ ਤੁਹਾਡੇ ਮਨ ਵਿਚ ਸੰਤਾਪ ਪੈਦਾ ਕਰਦੇ ਹਨ, ਤੁਸੀਂ ਸੰਤਾਪ ਵਿਚ ਹੀ ਰਹਿੰਦੇ ਹੋ, ਆਪਣੀਆਂ ਸਮੱਸਿਆਵਾਂ ਤੁਸੀਂ ਆਪ ਹੀ ਸੁਲਝਾ ਸਕਦੇ ਹੋ, ਕੋਈ ਹੋਰ ਤੁਹਾਡੀਆਂ ਸਮੱਸਿਆਵਾਂ ਦਾ ਸਮਾਧਾਨ ਨਹੀਂ ਕਰ ਸਕਦਾ। ਸੰਸਾਰ ਦੀ ਸਭ ਤੋਂ ਵੱਡੀ ਬਿਮਾਰੀ ਕੋਈ ਦਿਲ ਦੀ ਬਿਮਾਰੀ, ਕੈਂਸਰ ਜਾਂ ਅਧਰੰਗ ਜਾਂ ਹੋਰ ਕੋਈ ਸਰੀਰਕ ਬਿਮਾਰੀ ਨਹੀਂ ਜਾਂ ਹੈ। ਸਭ ਤੋਂ ਵੱਡੀ ਮਨੁੱਖ ਦੀ ਬਿਮਾਰੀ ਹੈ ਇਕੱਲਾਪਨ। ਅੱਜ ਦੇ ਸੰਸਾਰ ਵਿਚ ਤੁਹਾਡੇ ਕੋਲ ਸਾਰੇ ਹੀ ਆਰਾਮ ਹਨ ਪਰ ਫੇਰ ਵੀ ਤੁਸੀਂ ਇਕੱਲੇ ਹੋ। ਤੁਹਾਡੀ ਪਤਨੀ ਹੈ, ਪਤੀ ਹੈ, ਤੁਸੀਂ ਇਕੋ ਛੱਤ ਥੱਲੇ ਰਹਿੰਦੇ ਹੋ, ਇਕੋ ਕਮਰੇ ਵਿਚ ਸੌਂਦੇ ਹੋ, ਫੇਰ ਵੀ ਤੁਸੀਂ ਇਕੱਲੇ ਹੋ, ਤੁਸੀਂ ਸਾਰੇ ਹੀ ਇਹ ਮਹਿਸੂਸ ਕਰਦੇ ਹੋ, ਇਕੱਲਾਪਨ ਤੁਹਾਡੇ ਅੰਦਰ ਬਹੁਤ ਡੂੰਘਾ

ਹੈ ਇਹ ਤੁਹਾਡੇ ਅੰਤਰ ਨਾਲ ਸਬੰਧਤ ਹੈ, ਇਹ ਕਿਸੇ ਵੀ ਬਾਹਰ ਦੀ ਵਸਤੂ ਨਾਲ ਸਬੰਧਤ ਨਹੀਂ ਹੈ।

ਬਹੁਤ ਦੇਰ ਦੀ ਗੱਲ ਹੈ। ਇਕ ਰਾਜਕੁਮਾਰ ਗੁਰੂਦੇਵ ਨੂੰ ਮਿਲਣ ਗਿਆ। ਗੁਰੂਦੇਵ ਉਨ੍ਹਾਂ ਦਿਨਾਂ ਵਿਚ ਗੁਫਾ ਵਿਚ ਰਹਿ ਰਹੇ ਸੀ। ਹਿਮਾਲੀਆ ਦੀਆਂ ਗੁਫਾਵਾਂ ਪੂਰੀਆਂ ਇਕ ਪ੍ਰਕਾਰ ਮੱਠ ਹੀ ਹੁੰਦੀਆਂ ਹਨ। ਮੈਂ ਉਦੋਂ ਛੋਟਾ ਹੀ ਸੀ ਤੇ ਬਹੁਤ ਹੀ ਵਧੇਰੇ ਫੁਰਤੀਲਾ ਸੀ। ਮੈਂ ਗੁਫਾ ਦੇ ਬਾਹਰ ਹੀ ਖੜ੍ਹਾ ਸੀ। ਸਵੇਰ ਦੇ ਦਸ ਵਜੇ ਸੀ ਤੇ ਰਾਜਕੁਮਾਰ ਪੂਰੇ ਲਾਓ ਲਸ਼ਕਰ ਨਾਲ ਆਇਆ ਸੀ। ਰਾਜਕੁਮਾਰ ਕਹਿਣ ਲੱਗਾ, ਬ੍ਰਹਮਚਾਰੀ ਮੈਂ ਤੁਹਾਡੇ ਗੁਰੂ ਜੀ ਨੂੰ ਮਿਲਣਾ ਚਾਹੁੰਦਾ ਹਾਂ।

ਮੈਂ ਕਿਹਾ, ਨਹੀਂ, ਤੁਸੀਂ ਗੁਰੂ ਜੀ ਨੂੰ ਨਹੀਂ ਮਿਲ ਸਕਦੇ।

ਰਾਜਕੁਮਾਰ ਕਹਿਣ ਲੱਗਾ, ਇਹ ਮੁੰਡਾ ਤਾਂ ਬਹੁਤ ਹੀ ਹੰਕਾਰੀ ਹੈ, ਗੈਰਜ਼ਿੰਮੇਵਾਰ ਹੈ। ਮੈਂ ਕਿਹਾ ਤੁਸੀਂ ਬਹੁਤ ਹੰਕਾਰੀ ਹੋ ਤੇ ਗੈਰ ਜ਼ਿੰਮੇਵਾਰ ਹੋ, ਮੈਂ ਨਹੀਂ। ਐਨਾ ਕਹਿੰਦਿਆਂ ਹੀ ਉਸ ਨੂੰ ਅਹਿਸਾਸ ਹੋਇਆ ਕਿ ਸ਼ਾਇਦ ਮੈਂ ਠੀਕ ਹੀ ਕਹਿ ਰਿਹਾ ਹਾਂ। ਫੇਰ ਉਹ ਕਹਿਣ ਲੱਗਾ, ਸ੍ਰੀ ਮਾਨ ਕੀ ਮੈਂ ਗੁਰੂ ਜੀ ਨੂੰ ਮਿਲ ਸਕਦਾ ਹਾਂ?

ਮੈਂ ਕਿਹਾ, ਹਾਂ, ਹੁਣ ਤੁਸੀਂ ਮਿਲ ਸਕਦੇ ਹੋ ਕਿਉਂਕਿ ਹੁਣ ਤੁਸੀਂ ਨਿਮਰਤਾ ਨਾਲ ਗੱਲ ਕਰ ਰਹੇ ਹੋ।

ਉਹ ਅੰਦਰ ਗਿਆ ਤੇ ਬੈਠ ਗਿਆ। ਜਾ ਕੇ ਉਸ ਨੇ ਗੁਰੂ ਜੀ ਨੂੰ ਗੁੱਡ ਮਾਰਨਿੰਗ ਕਿਹਾ ਕਿਉਂਕਿ ਉਹ ਔਕਸਫੋਰਡ ਵਿਸ਼ਵਵਿਦਿਆਲਿਆ ਦਾ ਪੜ੍ਹਿਆ ਹੋਇਆ ਸੀ। ਉਸ ਨੂੰ ਸ਼ਾਇਦ ਹੋਰ ਕੁਝ ਕਹਿਣਾ ਆਉਂਦਾ ਹੀ ਨਹੀਂ ਸੀ। ਤੁਸੀਂ ਆਪਣੇ ਗੁਰੂ ਸਮਾਨ ਜਾ ਵੱਡਿਆਂ ਨੂੰ ਇਸ ਤਰ੍ਹਾਂ ਗੁੱਡ ਮੌਰਨਿੰਗ ਨਹੀਂ ਕਹਿ ਸਕਦੇ। ਇਹ ਤਾਂ ਪੱਛਮੀ ਸਭਿਅਤਾ ਦਾ ਚਜਆਚਾਰ ਹੈ। ਤੁਸੀਂ ਗੁੱਡ ਮੌਰਨਿੰਗ, ਸੌਰੀ ਇਹ ਚੀਜ਼ਾਂ ਕਹਿੰਦੇ ਹੋ, ਇਹ ਤਾਂ ਇਕ ਬਾਹਰੀ ਕਰਮਕਾਂਡ ਹਨ।

ਗੁਰੂ ਜੀ ਨੇ ਕੇਵਲ ਸਿਰ ਹਿਲਾ ਦਿਤਾ। ਰਾਜ ਕੁਮਾਰ ਕਹਿਣ ਲੱਗਾ, ਤੁਸੀਂ ਇਕੱਲੇ ਮਹਿਸੂਸ ਹੋ ਰਹੇ ਹੋ। ਗੁਰੂ ਜੀ ਕਹਿਣ ਲੱਗੇ, ਹਾਂ, ਕਿਉਂਕਿ ਤੁਸੀਂ ਆ ਗਏ ਹੋ।

ਰਾਜਕੁਮਾਰ ਨੂੰ ਗੁਰੂ ਜੀ ਦੀ ਗੱਲ ਸਮਝ ਨਹੀਂ ਆਈ। ਗੁਰੂ ਜੀ ਕਹਿਣ ਲੱਗੇ, ਮੈਂ ਤਾਂ ਆਪਣੇ ਅੰਦਰ ਬੈਠੇ ਦਾ ਸਾਥ ਮਾਣ ਰਿਹਾ ਸੀ, ਹੁਣ ਤੁਸੀਂ ਮੈਨੂੰ ਇਕੱਲਾ ਕਰ ਦਿਤਾ।

ਦੇਖੋ, ਤੁਹਾਨੂੰ ਕੌਣ ਇਕੱਲਾ ਕਰਦਾ ਹੈ? ਜਿਸਨੂੰ ਤੁਸੀਂ ਸਭ ਤੋਂ ਵੱਧ ਪਿਆਰ ਕਰਦੇ ਹੋ, ਜਿਹੜਾ ਤੁਹਾਡੇ ਨਾਲ ਸਭ ਤੋਂ ਵੱਧ ਪਿਆਰ ਕਰਦਾ ਹੈ ਉਹ ਹੀ ਤੁਹਾਨੂੰ ਇਕੱਲਾ ਕਰਦਾ ਹੈ। ਪਿਆਰੇ ਦੇ ਸਾਥ ਦੀ ਲੋਚਾ ਹੀ ਇਕਲਾਪ ਦਿੰਦੀ ਹੈ। ਤੁਸੀਂ ਬਾਹਰ ਦੇ ਬੰਦਿਆਂ ਕਰਕੇ ਇਕੱਲੇ ਨਹੀਂ ਹੁੰਦੇ, ਤੁਹਾਡਾ ਪਿਆਰ ਤੁਹਾਨੂੰ ਇਕੱਲਾਪਨ ਮਹਿਸੂਸ ਕਰਵਾਉਂਦਾ ਹੈ, ਤੁਹਾਡਾ ਪਿਆਰ ਸਥਿਰ ਨਹੀਂ ਹੈ।

ਪਰ ਕੋਈ ਉਹ ਵੀ ਹੈ ਜੋ ਸਦਾ ਹੀ ਸਥਿਰ ਹੈ, ਅਜਰ ਹੈ, ਅਟੱਲ ਹੈ, ਅਮਰ ਹੈ, ਸਦਾ ਹੀ ਤੁਹਾਨੂੰ ਆਪਣੀਆਂ ਬਾਹਾਂ ਵਿਚ ਲੈਣ ਲਈ ਤਿਆਰ ਹੈ, ਭਾਵੇਂ ਸਾਰਾ ਸੰਸਾਰ ਤੁਹਾਨੂੰ ਛੱਡ ਦੇਵੇ, ਭਾਵੇਂ ਕੋਈ ਤੁਹਾਡੇ ਨਾਲ ਗੱਲਬਾਤ ਨਾ ਕਰੇ। ਇਕ ਸਮਾਂ ਇਹੋ ਜਿਹਾ ਵੀ ਹੁੰਦਾ ਹੈ ਜਦੋਂ ਕੋਈ ਵੀ ਤੁਹਾਡੇ ਨਾਲ ਗੱਲ ਨਾ ਕਰੇ, ਤੁਸੀਂ ਪਤੀ ਨਾਲ ਪਤਨੀ ਨਾਲ ਗੱਲਬਾਤ ਨਹੀਂ ਕਰ ਸਕਦੇ, ਉਹ ਭਾਵੇਂ ਤੁਹਾਡੀ ਸਹਾਇਤਾ ਕਰਨਾ ਚਾਹੁਣ, ਤੁਹਾਡੇ ਗੁਆਂਢੀ, ਤੁਹਾਡਾ ਅਫਸਰ, ਕੋਈ ਵੀ, ਸਭ ਭਾਵੇਂ ਤੁਹਾਡੀ ਸਹਾਇਤਾ ਕਰਨ ਲਈ ਤਿਆਰ ਹਨ ਪਰ ਤੁਸੀਂ ਉਨ੍ਹਾਂ ਨਾਲ ਗੱਲ ਹੀ ਨਹੀਂ ਕਰ ਸਕਦੇ। ਜਦੋਂ ਸਾਰੇ ਹੀ ਸਬੰਧ ਧੁੰਦਲੇ ਪੈ ਜਾਂਦੇ ਹਨ, ਕੌਣ ਤੁਹਾਡੀ ਸਹਾਇਤਾ ਕਰਦਾ ਹੈ? ਕੇਵਲ ਪ੍ਰਮਾਤਮਾ ਤੁਹਾਡੇ ਅੰਦਰ ਬੈਠਾ ਹੈ ਜਿਵੇਂ ਗੁਰਬਾਣੀ ਵਿਚ ਹੈ –

***ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥***
***ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥***
***ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥***
***ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥***

***ਪੰਨਾ – 70***

ਤੁਹਾਡੇ ਅੰਦਰੋਂ ਹੀ ਆਵਾਜ਼ ਆਉਂਦੀ ਹੈ, ਮੈਂ ਜੋ ਹਾਂ, ਘਬਰਾ ਨਾ। ਇਹ ਆਵਾਜ਼ ਆਪਣੇ ਅੰਦਰੋਂ ਸੁਣਨ ਲਈ ਤੁਹਾਨੂੰ ਉਸ ਨਾਲ ਦੋਸਤੀ ਕਰਨੀ ਪੈਂਦੀ ਹੈ, ਆਪਣੇ ਆਪ ਨੂੰ ਜਾਨਣਾ ਪੈਂਦਾ ਹੈ, ਇਹ ਜਾਨਣਾ ਪੈਂਦਾ ਹੈ ਕਿ ਉਹ ਹੈ। ਜੇ ਇਹ ਸਬੰਧ ਬਣ ਜਾਵੇ, ਤੁਸੀਂ ਕਦੀ ਵੀ ਇਕੱਲੇ ਨਹੀਂ ਹੁੰਦੇ, ਤੁਸੀਂ ਬਾਹਰੀ ਸੰਸਾਰ ਵਿਚ ਵੀ ਚੰਗੀ ਤਰ੍ਹਾਂ ਵਿਚਰ ਸਕਦੇ ਹੋ। ਬਾਹਰੀ ਸੰਸਾਰ ਤਾਂ ਡਰਾਮਾ ਹੈ।

ਬਾਹਰੀ ਸੰਸਾਰ ਵਿਚ ਤੁਸੀਂ ਭਾਵੇਂ ਵੈਸੇ ਖੁਸ਼ ਨਾ ਹੋਵੋ ਤਾਂ ਵੀ ਜੇ ਤੁਹਾਡਾ ਸਾਥੀ ਪੁਛੇ, ਪਿਆਰਿਓ ਕੀ ਹਾਲ ਹੈ? ਤੁਸੀਂ ਕਹਿੰਦੇ ਹੋ ਮੈਂ ਬਿਲਕੁਲ ਖੁਸ਼ ਹਾਂ, ਠੀਕ ਹਾਂ, ਤੁਸੀਂ ਮੁਸਕਰਾ ਕੇ ਕਹਿੰਦੇ ਹੋ। ਇਹ ਗੱਲ ਕੇਵਲ ਇਕ ਦਿਖਾਵਾ ਹੈ। ਤੁਸੀਂ ਵਾਸਤਵ ਵਿਚ ਕੁਝ ਛੁਪਾ ਰਹੇ ਹੋ, ਆਪਣੇ ਅੰਦਰ ਦਵੰਦ ਪੈਦਾ ਕਰ ਰਹੇ ਹੋ, ਬਾਹਰ ਦੇ ਸੰਸਾਰ ਵਿਚ ਤੁਹਾਨੂੰ ਚੰਗੀ ਤਰ੍ਹਾਂ ਵਿਚਰਣਾ ਆਉਣਾ ਚਾਹੀਦਾ ਹੈ, ਪਰ ਅੰਦਰ, ਆਪਣੇ ਅੰਤਰ ਨੂੰ ਵੀ ਪ੍ਰਗਟ ਕਰੋ, ਇਹ ਹੀ ਜੀਵਨ ਜਾਂਚ ਹੈ। ਇਸ ਤਰ੍ਹਾਂ ਕਰਨ ਨਾਲ ਦਵੰਦ ਪੈਦਾ ਨਹੀਂ ਹੁੰਦਾ। ਮਾਤਾ ਪਿਤਾ ਤੁਹਾਨੂੰ ਸਿਖਾਉਂਦੇ ਹਨ, ਜਦੋਂ ਕਿਸੇ ਜਾਣਨ ਵਾਲੇ ਨੂੰ ਦੇਖੋ, ਮੁਸਕਰਾਓ, ਭਾਵੇਂ ਮੁਸਕਰਾਉਣ ਦਾ ਕੋਈ ਕਾਰਣ ਹੋਵੇ ਜਾਂ ਨਹੀਂ, ਇਹ ਆਸ ਕੀਤੀ ਜਾਂਦੀ ਹੈ ਕਿ ਤੁਸੀਂ ਇਸ ਤੋਂ ਸਿੱਖੋ। ਬਾਹਰੀ ਸੰਸਾਰ ਅੰਦਰ ਦੇ ਸੰਸਾਰ ਨਾਲੋਂ ਬਿਲਕੁਲ ਅਲੱਗ ਹੈ, ਅੰਦਰ ਨੂੰ ਜਾਨਣ ਲਈ ਤੁਹਾਨੂੰ ਆਪਣੇ ਆਪ ਨੂੰ ਸਮਝਣਾ ਪਵੇਗਾ, ਤਰੀਕੇ ਨਾਲ ਸਮਝਣਾ ਪਵੇਗਾ।

ਮੈਂ ਕਦੇ ਵੀ ਆਪਣੇ ਸ਼ਿਸ਼ਾਂ ਨੂੰ ਆਪਣਾ ਮਜ਼ਹਬ, ਆਪਣੀ ਸੰਸਕ੍ਰਿਤੀ ਛੱਡਣ ਲਈ ਨਹੀਂ ਕਿਹਾ। ਮੈਂ ਤੁਹਾਨੂੰ ਕੇਵਲ ਉਹ ਤਰੀਕੇ ਹੀ ਦਸਦਾ ਹਾਂ ਜਿਹੜੇ ਮੈਂ ਸਿੱਖੇ ਹਨ

ਤੇ ਆਪਣੇ ਤੇ ਲਾਗੂ ਕੀਤੇ ਹਨ। ਜੇ ਤੁਸੀਂ ਉਨ੍ਹਾਂ ਨੂੰ ਆਪਣੀ ਅਧਿਆਤਮਕ ਤਰੱਕੀ ਲਈ ਆਤਮ ਮਾਰਗ ਤੇ ਚੱਲਣ ਲਈ ਵਰਤ ਸਕਦੇ ਹੋ ਤਾਂ ਬਹੁਤ ਅੱਛੀ ਗੱਲ ਹੈ। ਇਹ ਮਾਰਗ ਤੁਹਾਨੂੰ ਬਚਨਬੱਧ ਕਰਦਾ ਹੈ। ਇਹ ਇਲਾਹੀ ਹੁਕਮ ਨਹੀਂ ਦਿੰਦਾ, ਇਹ ਤੁਹਾਡੇ ਅੰਤਰ ਦੀ ਸ਼ਰਧਾ ਹੈ। ਇਹ ਇਲਾਹੀ ਹੁਕਮ ਨਹੀਂ ਕਿ ਤੁਸੀਂ ਆਪਣੇ ਆਪ ਨੂੰ ਜਾਣੋ। ਜਿਵੇਂ ਜਿਵੇਂ ਤੁਸੀਂ ਵੱਡੇ ਹੁੰਦੇ ਹੋ, ਤੁਸੀਂ ਇਕ ਐਸੇ ਮੋੜ ਤੇ ਪਹੁੰਚੋਗੇ ਜਿਥੇ ਤੁਸੀਂ ਆਪਣੇ ਆਪ ਨੂੰ ਜਾਨਣਾ ਚਾਹੋਗੇ। ਤੁਸੀਂ ਆਪਣੇ ਆਪ ਨੂੰ ਹਰ ਪੱਧਰ ਤੇ ਜਾਨਣਾ ਚਾਹੋਗੇ। ਤੁਸੀਂ ਆਪਣੇ ਸਰੀਰ ਨੂੰ ਦੂਸਰਿਆਂ ਦੇ ਸਰੀਰ ਨਾਲ ਮਿਲਾ ਕੇ ਦੇਖਦੇ ਹੋ, ਤੁਸੀਂ ਸੋਚਦੇ ਹੋ ਤੁਸੀਂ ਦੂਸਰਿਆਂ ਨਾਲੋਂ ਕਿਵੇਂ ਅਲੱਗ ਹੋ ਪਰ ਇਹ ਪੱਧਰ ਸੱਚ ਨਹੀਂ ਹੈ। ਮਾਨਸਿਕ ਪੱਧਰ ਬਹੁਤ ਹੀ ਵਿਸ਼ਾਲ ਪੱਧਰ ਹੈ, ਬਾਹਰ ਨਾਲੋਂ ਕਿਤੇ ਵੱਧ ਵਿਸ਼ਾਲ। ਜੇ ਤੁਸੀਂ ਆਪਣੀ ਸੋਚ ਦੇ ਪੰਜ ਮਿੰਟਾਂ ਨਾਲ ਨਰੀਖਣ ਕਰਨਾ ਚਾਹੁੰਦੇ ਹੋ ਤਾਂ ਘੰਟਿਆਂ ਬੱਧੀ ਲਗ ਜਾਣਗੇ। ਜੇ ਸੋਚ ਦੇ ਇਕ ਘੰਟੇ ਦਾ ਨਰੀਖਣ ਕਰਨਾ ਚਾਹੁੰਦੇ ਹੋ ਤਾਂ ਕਈ ਘੰਟੇ ਲਗ ਜਾਣਗੇ।

ਆਪੇ ਨੂੰ ਜਾਨਣ ਦੀ, ਆਪਾ ਚੀਨਣ ਦੀ ਕੋਸ਼ਿਸ਼ ਕਰੋ, ਤੁਹਾਡੇ ਕੋਲ ਬਹੁਤ ਸਮਾਂ ਹੈ। ਇਹ ਬਹਾਨਾ ਨਾ ਬਣਾਓ ਕਿ ਤੁਹਾਡੇ ਕੋਲ ਸਮਾਂ ਨਹੀਂ ਹੈ। ਬਹੁਤ ਵਾਰੀ ਤੁਸੀਂ ਕਹਿੰਦੇ ਹੋ, ਤੁਸੀਂ ਕੋਈ ਪ੍ਰਾਪਤੀ ਨਹੀਂ ਕੀਤੀ ਜਦੋਂ ਕਿ ਤੁਹਾਨੂੰ ਮੈਡੀਟੇਸ਼ਨ ਕਰਦਿਆਂ 13 ਸਾਲ ਹੋ ਗਏ ਹਨ। ਪਹਿਲੀ ਗੱਲ ਇਹ ਹੈ ਕੀ ਸੱਚੀਮੁਚੀ ਤੁਸੀਂ ਮੈਡੀਟੇਸ਼ਨ ਕਰਦੇ ਰਹੇ ਹੋ? ਕੀ ਤੁਸੀਂ ਬੈਠੇ ਤਾਂ ਨਹੀਂ ਰਹੇ? ਕੀ ਤੁਸੀਂ ਸੁਪਨੇ ਤਾਂ ਨਹੀਂ ਦੇਖਦੇ ਰਹੇ? ਕੀ ਤੁਸੀਂ ਕੇਵਲ ਸੋਚਦੇ ਤਾਂ ਨਹੀਂ ਰਹੇ? ਕੀ ਪਤਾ ਤੁਸੀਂ 13 ਸਾਲ ਮੈਡੀਟੇਸ਼ਨ ਦੇ ਨਾਂ ਤੇ ਕੀ ਕੀ ਸੋਚਦੇ ਰਹੇ ਹੋ? ਤੁਸੀਂ ਬੈਠਦੇ ਤਾਂ ਜ਼ਰੂਰ ਰਹੇ ਹੋ ਪਰ ਤੁਸੀਂ ਮੈਡੀਟੇਸ਼ਨ ਨਹੀਂ ਕਰਦੇ ਰਹੇ। ਮੈਡੀਟੇਸ਼ਨ ਕਰਦਿਆਂ ਮਨ ਨੂੰ ਭਟਕਣ ਨਾ ਦਿਓ, ਇਕ ਇਕ ਪੌੜੀ ਚੜ੍ਹੋ। ਸਭ ਤੋਂ ਪਹਿਲਾਂ ਬੈਠਣ ਦਾ ਤਰੀਕਾ ਠੀਕ ਕਰੋ। ਬੈਠਣਾ ਠੀਕ ਹੋਣ ਤੋਂ ਬਾਅਦ ਹੀ ਤੁਸੀਂ ਅੱਗੇ ਚਲ ਸਕਦੇ ਹੋ, ਬੈਠਣਾ ਠੀਕ ਕਰਨ ਤੋਂ ਬਾਅਦ ਮਾਨਸਿਕ ਤੇ ਭਾਵੁਕ ਔਕੜਾਂ ਦੂਰ ਕਰੋ।

ਤੁਸੀਂ ਬਹੁਤ ਕਾਰਣਾਂ ਕਰਕੇ ਪਰੇਸ਼ਾਨ ਹੋ ਪਰ ਤੁਸੀਂ ਸਭ ਕੁਝ ਮੈਡੀਟੇਸ਼ਨ ਤੇ ਥੋਪ ਦਿੰਦੇ ਹੋ। ਤੁਹਾਨੂੰ ਆਪਣਾ ਕਾਰਜ ਕਰਦੇ ਰਹਿਣਾ ਚਾਹੀਦਾ ਹੈ, ਪਰ ਆਮ ਤੌਰ ਤੇ ਇਸ ਤਰ੍ਹਾਂ ਹੁੰਦਾ ਨਹੀਂ, ਤੁਸੀਂ ਪੂਰੀ ਤਰ੍ਹਾਂ ਮੈਡੀਟੇਸ਼ਨ ਕਰ ਹੀ ਨਹੀਂ ਰਹੇ। ਜਦੋਂ ਸੁਆਦੀ ਭੋਜਨ ਦੇਖਦੇ ਹੋ, ਹੋਰ ਕੋਈ ਚੀਜ਼ ਦੇਖਦੇ ਹੋ, ਤੁਸੀਂ ਮੈਡੀਟੇਸ਼ਨ ਭੁੱਲ ਜਾਂਦੇ ਹੋ। ਕਈ ਵਾਰੀ ਜਦੋਂ ਮੈਡੀਟੇਸ਼ਨ ਦਾ ਸਮਾਂ ਹੁੰਦਾ ਹੈ ਤੁਸੀਂ ਮੈਡੀਟੇਸ਼ਨ ਨਹੀਂ ਕਰ ਸਕਦੇ ਤਾਂ ਤੁਸੀਂ ਮੈਡੀਟੇਸ਼ਨ ਨੂੰ ਹੀ ਚੰਗਾ ਮੰਦਾ ਕਹਿੰਦੇ ਹੋ। ਇਹ ਠੀਕ ਨਹੀਂ। ਤੁਹਾਨੂੰ ਸਭ ਕੁਝ ਤਰੀਕੇ ਨਾਲ ਹੀ ਕਰਨਾ ਚਾਹੀਦਾ ਹੈ। ਹਰ ਇਕ ਕਰਮ ਦਾ ਪ੍ਰਤੀਕਰਮ ਹੁੰਦਾ ਹੈ, ਇਹ ਕਦੀ ਹੋ ਹੀ ਨਹੀਂ ਸਕਦਾ ਕਿ ਤੁਸੀਂ ਮੈਡੀਟੇਸ਼ਨ ਕਰੋ, ਤੁਹਾਨੂੰ ਫਲ ਨਾ ਮਿਲੇ। ਇਹ ਜ਼ਰੂਰ ਹੈ ਕਿ ਤੁਸੀਂ ਮੈਡੀਟੇਸ਼ਨ ਦੇ ਲਾਭ ਨੂੰ ਦੇਖ ਹੀ ਨਾ ਰਹੇ ਹੋਵੋ। ਮੈਡੀਟੇਸ਼ਨ ਇਕ ਚੇਤਨ ਕਿਰਿਆ ਹੈ, ਇਹ ਉਹ ਸੰਸਕਾਰ ਹਨ ਜਿਹੜੇ ਤੁਹਾਡੇ ਸਹਾਇਕ ਹੋਣਗੇ। ਅੱਜ ਜੋ ਤੁਸੀਂ ਬੀਜ ਲਗਾਉਂਦੇ ਹੋ, ਕੱਲ੍ਹ ਤਾਂ ਬੂਟਾ ਨਹੀਂ ਜੰਮ ਪੈਂਦਾ। ਕੱਲ੍ਹ ਤਾਂ ਤੁਸੀਂ ਫਲ ਨਹੀਂ ਖਾਂਦੇ ਪਰ ਕੋਈ ਤਾਂ ਖਾਂਦਾ ਹੀ ਹੈ। ਸਮਾਂ ਪਾ ਕੇ ਹੀ ਫਲ ਲਗਦਾ ਹੈ, ਆਪਣੇ ਆਪ ਨਾਲ ਨਰਮ ਹੀ ਰਹੋ। ਆਪ ਆਪਣੇ ਆਪ ਵਿਚ ਹੀ ਇਕ ਸਮੱਸਿਆ ਹੈ। ਕਿਕਰਾਂ ਦੇ ਬੀਜ ਬੀਜ ਕੇ ਦਾਖਾਂ ਦਾ ਫਲ ਤਾਂ ਨਹੀਂ ਲਗ ਸਕਦਾ। ਆਪਣੇ ਗੁਰੂ ਲਈ ਕੁਝ ਨਾ ਕਰੋ, ਆਪਣੇ ਲਈ ਮੈਡੀਟੇਸ਼ਨ ਕਰੋ। ਮੈਂ ਜੀਵਨ ਵਿਚ ਸਭ ਤੋਂ ਚੰਗੀ ਗੱਲ ਇਹ ਸਿੱਖੀ ਹੈ ਕਿ ਮੈਡੀਟੇਸ਼ਨ ਕਿਵੇਂ ਕਰਨੀ ਹੈ। ਤੁਹਾਨੂੰ ਆਪਣੇ ਜੀਵਨ ਵਿਚ ਕੁਝ ਚੰਗਾ, ਕੁਝ ਵੱਡਮੁਲਾ ਹੀ ਕਰਨਾ ਚਾਹੀਦਾ ਹੈ, ਉਹ ਹੈ ਮੈਡੀਟੇਸ਼ਨ।

ਤੁਸੀਂ ਕਿਸ ਭਾਵ ਤੇ ਕਿਸ ਮੂਰਤ ਤੇ ਧਿਆਨ ਟਿਕਾਉਂਦੇ ਹੋ? ਮਨ ਤਾਂ ਕਿਸੇ ਆਕਾਰ ਤੇ, ਕਿਸੇ ਪਰਤੱਖ ਤੇ ਹੀ ਟਿਕਦਾ ਹੈ, ਮਨ ਤਾਂ ਪੰਖੇਰੂ ਹੈ ਸਦਾ ਹੀ ਉਡਣ ਨੂੰ ਤਿਆਰ ਰਹਿੰਦਾ ਹੈ - ਕਦੀ ਕਿਸੇ ਤੇ ਅਤੇ ਕਦੀ ਕਿਸੇ ਚੀਜ਼ ਤੇ, ਕਦੀ ਕਿਸੇ ਵਿਚਾਰ ਤੇ; ਮਨ ਦਾ ਸੁਭਾਅ ਹੀ ਉਡਣਾ ਹੈ। ਜੇ ਤੁਸੀਂ ਆਪਣੀ ਮੈਡੀਟੇਸ਼ਨ ਢੰਗ ਨਾਲ ਕਰੋਗੇ ਇਹ ਇਕ ਪੂਰਾ ਤਰੀਕਾ ਹੈ, ਤੁਹਾਨੂੰ ਆਪਣੇ ਆਪ ਨੂੰ ਉਸ ਤਰੀਕੇ ਲਈ ਤਿਆਰ ਕਰਨਾ ਪਵੇਗਾ, ਸਿਖਿਆ ਦੇਣੀ ਪਵੇਗੀ। ਤੁਸੀਂ ਰੋਜ਼ ਇਕ ਸਮੇਂ ਤੇ ਘੜੀ ਦੇਖ ਕੇ ਇਕੋ ਥਾਂ ਤੇ ਬੈਠੋ, ਜੇ ਤੁਸੀਂ ਇਕ ਮਹੀਨਾ ਇਕ ਜਗ੍ਹਾ ਤੇ ਬੈਠਦੇ ਹੋ, ਤੁਸੀਂ ਆਪਣੇ ਆਪ ਵਿਚ ਫਰਕ ਮਹਿਸੂਸ ਕਰੋਗੇ। ਤੁਹਾਨੂੰ ਰੋਜ਼ ਇਕੋ ਸਮੇਂ ਇਕੋ ਹੀ ਥਾਂ ਤੇ ਬੈਠਣਾ ਚਾਹੀਦਾ ਹੈ। ਇਹੋ ਜਿਹੀ ਟਰੇਨਿੰਗ ਬਹੁਤ ਹੀ ਜ਼ਰੂਰੀ ਤੇ ਸ਼ਕਤੀਸ਼ਾਲੀ ਹੁੰਦੀ ਹੈ। ਜੇ ਤੁਸੀਂ ਕਿਸੇ ਸਿਪਾਹੀ ਨੂੰ ਦੇਖੋ। ਵਿਸ਼ੇਸ਼ ਤੌਰ ਤੇ ਉਹ ਸਿਪਾਹੀ, ਜਿਹੜਾ ਕੋਈ ਬਹੁਤ ਬੁੱਧੀਮਾਨ ਨਾ ਹੋਵੇ ਪਰ ਉਸ ਨੇ ਆਪਣੀ ਡਰਿਲ ਤਰਤੀਬਵਾਰ ਇਕ ਸੁਚੱਜੇ ਢੰਗ ਨਾਲ ਸਿੱਖੀ ਹੋਵੇ, ਉਹ ਕਿੰਨਾ ਸੁਚੱਜਾ ਬਣਦਾ ਹੈ। ਪਹਿਲੇ ਪਹਿਲ ਜਦੋਂ ਡਰਿਲ ਮਾਸਟਰ 'ਲੈਫਟ' ਕਹਿੰਦਾ ਹੈ; ਸਿਪਾਹੀ ਦਾ ਸੱਜਾ ਪੈਰ ਚੁਕਿਆ ਜਾਂਦਾ ਹੈ ਪਰ ਅਭਿਆਸ ਨਾਲ, ਟਰੇਨਿੰਗ ਨਾਲ ਠੀਕ ਪੈਰ ਅੱਗੇ ਵਧਣਾ ਸ਼ੁਰੂ ਹੋ ਜਾਂਦਾ ਹੈ, ਕਿਸੇ ਲੇਫਟ ਰਾਇਟ ਕਹਿਣ ਦੀ ਲੋੜ ਵੀ ਨਹੀਂ ਰਹਿੰਦੀ।

ਮਨ ਦੀ ਸਾਧਨਾ, ਮਨ ਨੂੰ ਟਰੇਨਿੰਗ ਦੇਣੀ, ਮਨ ਨੂੰ ਸੋਧਣਾ ਅਤਿ ਜ਼ਰੂਰੀ ਹੈ। ਜਿਸ ਤਰ੍ਹਾਂ ਬਹੁਤ ਵਾਰੀ ਤੁਸੀਂ ਆਪਣੇ ਆਪ ਨੂੰ, ਆਪਣੇ ਮਨ ਨੂੰ ਨਖੇਧੀ ਲਈ ਪੱਕਾ ਕਰ ਲੈਂਦੇ ਹੋ, ਮਨ ਨਖੇਧੀ ਵਲ ਤੁਰ ਪੈਂਦਾ ਹੈ। ਉਸੇ ਤਰ੍ਹਾਂ ਤੁਸੀਂ ਆਪਣੇ ਮਨ ਨੂੰ ਸਾਕਾਰ ਆਤਮਕ ਵੀ ਬਣਾ ਸਕਦੇ ਹੋ। ਇਸ ਗੱਲ ਨੂੰ ਸਮਝ ਲੈਣਾ ਬਹੁਤ ਹੀ ਆਵੱਸ਼ਕ ਹੈ। ਜੇ ਤੁਸੀਂ ਕੁਝ ਵੀ ਕੋਈ ਕੰਮ ਸਮੇਂ ਅਨੁਸਾਰ, ਸਮੇਂ-ਬੱਧ ਹੋ ਕੇ ਕਰਦੇ ਹੋ, ਉਹ ਤੁਹਾਡੇ ਮਨ ਲਈ ਅਤਿ ਲਾਭਦਾਇਕ ਹੁੰਦੀ ਹੈ। ਸਮਾਂ ਮਨ ਲਈ ਇਕ ਬਹੁਤ ਹੀ ਮਹੱਤਵਪੂਰਨ

ਗੁਣ ਹੈ, ਇਹ ਤੁਹਾਡੇ ਅਭਿਆਸ ਲਈ ਅਤਿ ਲਾਭਦਾਇਕ ਹੈ ਤੇ ਅਭਿਆਸ ਨੂੰ ਪਕਾਉਂਦਾ ਵੀ ਹੈ। ਜੇ ਤੁਸੀਂ ਮੈਡੀਟੇਸ਼ਨ ਕਰਨਾ ਚਾਹੁੰਦੇ ਹੋ, ਸਮਾਂ-ਬੱਧ ਹੋਵੋ, ਇਕ ਸਮਾਂ ਰੱਖੋ ਤੇ ਉਸੇ ਨੂੰ ਹੀ ਨਿਭਾਓ।

ਬਹੁਤ ਵਾਰੀ ਮੈਡੀਟੇਸ਼ਨ ਵਿਚ ਤੁਸੀਂ ਆਸ ਰਖਦੇ ਹੋ ਕਿ ਤੁਹਾਨੂੰ ਕੁਝ ਦਿਸੇ। ਤੁਸੀਂ ਆਪਣਾ ਮਨ ਉਸ ਤਰ੍ਹਾਂ ਬਣਾ ਲੈਂਦੇ ਹੋ, ਤੁਸੀਂ ਰੰਗ ਦੇਖਣਾ ਚਾਹੁੰਦੇ ਹੋ, ਤੁਸੀਂ ਰੋਸ਼ਨੀ ਦੇਖਣਾ ਚਾਹੁੰਦੇ ਹੋ। ਜੇ ਤੁਸੀਂ ਇਹੋ ਜਿਹੇ ਵਿਚਾਰ ਲੈ ਕੇ ਧਿਆਨ ਲਗਾਓਗੇ, ਤੁਸੀਂ ਧਿਆਨ ਲਗਾ ਹੀ ਨਹੀਂ ਸਕੋਗੇ। ਧਿਆਨ ਲਗਾਉਣ ਤੋਂ ਭਾਵ ਹੈ ਕਿ ਹੌਲੀ ਹੌਲੀ ਤੁਸੀਂ ਆਪਣੇ ਸਾਰੇ ਸਤਰ ਆਪਣੀਆਂ ਸਾਰੀਆਂ ਤੈਹਾਂ ਆਪਣੀਆਂ ਸਾਰੀਆਂ ਪਰਤਾਂ ਦਾ ਅੰਤ ਲਾ ਲੈਂਦੇ ਹੋ ਭਾਵ ਤੁਸੀਂ ਆਪਣੇ ਆਪ ਨੂੰ ਜਾਣ ਲੈਂਦੇ ਹੋ। ਆਪਣੇ ਆਪ ਨਾਲ ਸੱਚੇ ਰਹੋ, ਆਪਣੇ ਆਪ ਨੂੰ ਸੱਚੇ ਰੂਪ ਵਿਚ ਦੇਖੋ ਤੁਸੀਂ ਕੀ ਹੋ। ਇਸ ਗੱਲ ਦੀ ਕਦੀ ਪਰਵਾਹ ਨਾ ਕਰੋ ਕਿ ਦੂਸਰੇ ਤੁਹਾਡੇ ਬਾਰੇ ਕੀ ਕਹਿੰਦੇ ਹਨ। ਆਪਣਾ ਮਨ ਨੂੰ ਮੰਤਵ ਤੇ ਟਿਕਾ ਕੇ ਰੱਖੋ। ਇਹ ਯਾਦ ਰੱਖੋ ਕਿ ਇਹ ਕੇਵਲ ਤੁਹਾਡਾ ਮਨ ਹੀ ਹੈ ਜਿਹੜਾ ਤੁਹਾਨੂੰ ਧਿਆਨ ਨਹੀਂ ਲਗਾਉਣ ਦਿੰਦਾ, ਤੁਹਾਨੂੰ ਮੈਡੀਟੇਸ਼ਨ ਨਹੀਂ ਕਰਨ ਦਿੰਦਾ। ਤੁਹਾਡਾ ਮਨ ਜਿਸਨੂੰ ਤੁਸੀਂ ਹਾਲੇ ਸੋਧਿਆ ਨਹੀਂ, ਉਹ ਇਕ ਕੂੜੇ ਦੇ ਢੇਰ ਦੀ ਤਰ੍ਹਾਂ ਹੈ। ਮਨ ਨਾਲ ਜੂਝਣ ਲਈ ਤੁਹਾਨੂੰ ਸਹਿਜ ਰੱਖਣਾ ਪਵੇਗਾ। ਧੀਰਜ ਰੱਖਣਾ ਪਵੇਗਾ, ਬਹੁਤ ਹੌਲੀ ਹੌਲੀ, ਬਹੁਤ ਸਹਿਜ ਨਾਲ ਮਨ ਨੂੰ ਕਾਬੂ ਕਰਨਾ ਪਵੇਗਾ, ਬਹੁਤ ਹੀ ਸਹਿਜ ਨਾਲ ਤੁਸੀਂ ਮਨ ਸੋਧ ਸਕਦੇ ਹੋ।

ਧਿਆਨ ਲਗਾਉਣ ਨਾਲ, ਮੈਡੀਟੇਸ਼ਨ ਕਰਨ ਨਾਲ ਤੁਹਾਡਾ ਮਨ ਸ਼ਾਂਤ ਹੋ ਜਾਵੇਗਾ। ਮੈਡੀਟੇਸ਼ਨ ਤੁਹਾਨੂੰ ਆਪਣੇ ਅੰਤਰ ਨਾਲ ਜਾਣੂ ਕਰਾ ਦੇਵੇਗੀ, ਮੈਡੀਟੇਸ਼ਨ ਤੁਹਾਨੂੰ ਭਉ ਰਹਿਤ ਬਣਾ ਦੇਵੇਗੀ, ਮੈਡੀਟੇਸ਼ਨ ਤੁਹਾਨੂੰ ਸ਼ਾਂਤ ਕਰ ਦੇਵੇਗੀ, ਮੈਡੀਟੇਸ਼ਨ ਤੁਹਾਨੂੰ ਨੇਕ ਦਿਲ, ਨਰਮ ਦਿਲ ਬਣਾ ਦੇਵੇਗੀ। ਮੈਡੀਟੇਸ਼ਨ ਤੁਹਾਨੂੰ ਪਿਆਰ ਕਰਨ ਵਾਲਾ ਪਿਆਰਾ ਬਣਾ ਦੇਵੇਗੀ, ਮੈਡੀਟੇਸ਼ਨ ਤੁਹਾਨੂੰ ਸੁਤੰਤਰ ਬਣਾ ਦੇਵੇਗੀ, ਭੈ ਰਹਿਤ ਬਣਾ ਕੇ ਅੰਦਰ ਦੀ ਸ਼ਕਤੀ ਨਾਲ ਭਰਪੂਰ ਕਰ ਦੇਵੇਗੀ। ਇਹ ਹਨ ਧਿਆਨ ਲਗਾਉਣ ਦੇ, ਮੈਡੀਟੇਸ਼ਨ ਕਰਨ ਦੇ ਲਾਭ, ਸਿੱਟੇ। ਜੇ ਤੁਸੀਂ ਇਨ੍ਹਾਂ ਗੁਣਾਂ ਨੂੰ ਜਾਣਦੇ ਹੋ ਅਤੇ ਅਪਨਾਉਣਾ ਚਾਹੁੰਦੇ ਹੋ ਤਾਂ ਮੈਡੀਟੇਸ਼ਨ ਕਰੋ, ਤੁਸੀਂ ਇਸ ਗੋਲ ਤਕ ਪਹੁੰਚ ਸਕਦੇ ਹੋ, ਇਹ ਸਾਰੇ ਗੁਣ ਮੈਡੀਟੇਸ਼ਨ ਕਰਕੇ ਪ੍ਰਾਪਤ ਕੀਤੇ ਜਾ ਸਕਦੇ ਹਨ। ਪਰ ਜੇ ਤੁਸੀਂ ਚਾਹੁੰਦੇ ਹੋ ਕਿ ਤੁਸੀਂ ਧੰਨਵਾਨ ਬਣ ਜਾਓ, ਅਮੀਰ ਬਣ ਜਾਓ, ਉਸ ਲਈ ਧਿਆਨ ਲਗਾਉਣਾ ਚਾਹੁੰਦੇ ਹੋ, ਮੈਡੀਟੇਸ਼ਨ ਕਰਨਾ ਚਾਹੁੰਦੇ ਹੋ, ਫੇਰ ਤੁਸੀਂ ਮੈਡੀਟੇਸ਼ਨ ਨਾ ਹੀ ਕਰੋ ਤਾਂ ਚੰਗਾ ਹੈ ਤੁਸੀਂ ਧਿਆਨ ਰਾਹੀਂ ਧਨ ਨਹੀਂ ਪ੍ਰਾਪਤ ਕਰ ਸਕਦੇ।

ਮੈਡੀਟੇਸ਼ਨ ਦੀ ਪਹਿਲੀ ਪੌੜੀ ਹੈ ਇਕਾਗਰਤਾ। ਜੋ ਵੀ ਤੁਸੀਂ ਕਰੋ, ਇਕਾਗਰ ਹੋ ਕੇ ਕਰੋ। ਚਾਹੇ ਤੁਸੀਂ ਅਕਾਊਂਟੈਂਟ ਹੋ, ਚਾਹੇ ਤੁਸੀਂ ਇਕ ਨ੍ਰਿਤਕ ਹੋ, ਤੁਹਾਨੂੰ ਇਕਾਗਰ ਹੋਣਾ ਸਿਖਣਾ ਹੀ ਪਵੇਗਾ। ਜੇ ਤੁਸੀਂ ਗਵੱਈਏ ਹੋ ਤੇ ਇਕਾਗਰ ਹੋ ਸਕਦੇ ਹੋ, ਉਸ ਦਾ ਫਲ ਇਹ ਹੋਵੇਗਾ ਕਿ ਜਿੰਨੇ ਤੁਸੀਂ ਇਕਾਗਰ ਹੋਵੋਗੇ, ਉਨੀਂ ਹੀ ਤੁਹਾਡੀ ਗਾਉਣ ਦੀ ਕਲਾ ਸੂਖਮ ਹੁੰਦੀ ਜਾਵੇਗੀ, ਫੇਰ ਜਿਹੜਾ ਗਾਉਣ ਹੈ ਉਹ ਅਤਿ ਸੁਰੀਲਾ ਹੋ ਜਾਵੇਗਾ - ਤੁਹਾਡੇ ਲਈ ਵੀ ਤੇ ਸੁਣਨ ਵਾਲਿਆਂ ਲਈ ਵੀ। ਪਹਿਲੀ ਪਉੜੀ ਮੈਡੀਟੇਸ਼ਨ ਦੀ ਇਕਾਗਰਤਾ ਹੀ ਹੈ, ਤੁਸੀਂ ਇਕਾਗਰ ਹੋ ਸਕਦੇ ਹੋ, ਆਪਣੇ ਆਪ ਨੂੰ ਇਕਾਗਰ ਹੋਣ ਵਿਚ ਸਿਖਿਆ ਦੇ ਸਕਦੇ ਹੋ, ਟਰੇਨਿੰਗ ਦੇ ਸਕਦੇ ਹੋ।

ਕਦੀ ਵੀ ਹੌਂਸਲਾ ਨਾ ਛੱਡੋ। ਮੈਡੀਟੇਸ਼ਨ ਨੂੰ ਜੀਵਨ ਦਾ ਇਕ ਹਿੱਸਾ ਬਣਾਓ। ਜਿਵੇਂ ਤੁਸੀਂ ਖਾਂਦੇ ਪੀਂਦੇ ਹੋ, ਸੌਂਦੇ ਹੋ, ਜੀਵਨ ਵਿਚ ਹੋਰ ਸਭ ਕੁਝ ਕਰਦੇ ਹੋ, ਉਸੇ ਤਰ੍ਹਾਂ ਜੀਵਨ ਦਾ ਇਹ ਇਕ ਮੰਤਵ ਬਣਾਓ, ਇਕ ਧੇਅ ਬਣਾਓ ਕਿ ਤੁਸੀਂ ਮੈਡੀਟੇਸ਼ਨ ਕਰਨੀ ਹੈ, ਸ਼ਾਂਤ ਮਨ ਬਣਾਉਣਾ ਹੈ, ਮਨ ਇਕਾਗਰ ਕਰਨਾ ਹੈ, ਹਰ ਹਾਲ ਵਿਚ ਮਨ ਨੂੰ ਸ਼ਾਂਤ ਹੀ ਰੱਖਣਾ ਹੈ, ਸਹਿਜ ਵਿਚ ਰਹਿਣਾ ਹੈ। ਇਸ ਲਈ ਅਭਿਆਸ ਜਾਰੀ ਰੱਖੋ, ਇਸ ਲਈ ਸਦਾ ਹੀ ਯਤਨਸ਼ੀਲ ਰਹੋ, ਕਦੀ ਵੀ ਨਾ ਛੱਡੋ। ਤੁਹਾਡੀ ਮੈਡੀਟੇਸ਼ਨ ਦਾ ਪ੍ਰਭਾਵ ਤੁਹਾਡੇ ਚਿਹਰੇ ਤੇ ਪ੍ਰਤੱਖ ਆ ਜਾਵੇਗਾ, ਤੁਹਾਡਾ ਚਿਹਰਾ ਹੀ ਤੁਹਾਡੇ ਮਨ ਦਾ ਪ੍ਰਤੀਕ ਹੈ, ਤੁਹਾਡੇ ਮਨ ਦੀ ਤਸਵੀਰ ਹੈ। ਮੈਡੀਟੇਸ਼ਨ ਨਾਲ ਮਨ ਸਾਫ ਹੁੰਦਾ ਹੈ, ਉਹ ਹੀ ਤੁਹਾਡੇ ਚਿਹਰੇ ਤੇ ਆ ਜਾਂਦਾ ਹੈ। ਜਦੋਂ ਵੀ ਮੇਰੇ ਕੋਲ ਕੋਈ ਆਉਂਦਾ ਹੈ, ਮੇਰੇ ਨਾਲ ਗੱਲਬਾਤ ਕਰਦਾ ਹੈ, ਮੈਨੂੰ ਇਕ ਦਮ ਪਤਾ ਲਗ ਜਾਂਦਾ ਹੈ ਕਿ ਉਹ ਮੈਡੀਟੇਸ਼ਨ ਕਰਦਾ ਹੈ ਕਿ ਨਹੀਂ। ਇਹ ਵੀ ਦਸ ਸਕਦਾ ਹਾਂ ਕਿ ਉਹ ਮੈਡੀਟੇਸ਼ਨ ਕਰਨ ਦੇ ਯੋਗ ਹੈ ਕਿ ਨਹੀਂ।

ਸਭ ਤੋਂ ਮਹੱਤਵਪੂਰਨ ਸਾਰ ਤਾਂ ਇਹ ਹੈ ਕਿ ਤੁਹਾਨੂੰ ਆਪਣੇ ਆਪ ਦਾ ਗਿਆਨ ਹੋਣਾ ਚਾਹੀਦਾ ਹੈ। ਆਪਣੇ ਆਪ ਬਾਰੇ ਕਿਵੇਂ ਪਤਾ ਲੱਗੇ, ਆਪਾ ਕਿਵੇਂ ਚੀਨਿਆ ਜਾਵੇ; ਇਸ ਲਈ ਸਭ ਤੋਂ ਜ਼ਰੂਰੀ ਗੱਲ ਹੈ - ਅਭਿਆਸ, ਅਭਿਆਸ ਕਰੋ, ਜਿੰਨਾ ਕਰ ਸਕਦੇ ਹੋ ਕਰੋ, ਗੁਰੂ ਤਾਂ ਕੁਝ ਨਹੀਂ ਕਰ ਸਕਦਾ, ਗੁਰੂ ਦੀ ਜ਼ਿੰਮੇਵਾਰੀ 50% ਹੈ, ਬਾਕੀ ਦੀ 50% ਜਗਿਆਸੂ ਦੀ ਆਪਣੀ ਹੀ ਹੈ। ਜਿਥੇ ਤੁਹਾਨੂੰ ਔਕੜਾਂ ਆਉਣਗੀਆਂ, ਗੁਰੂ ਤੁਹਾਡੀ ਸਹਾਇਤਾ ਕਰੇਗਾ ਪਰ ਜੇ ਤੁਸੀਂ ਆਪਣਾ 50% ਨਹੀਂ ਕਰੋਗੇ, ਭਾਵ ਅਭਿਆਸ ਨਹੀਂ ਕਰੋਗੇ, ਇਹ ਆਸ ਰੱਖੋਗੇ ਕਿ ਗੁਰੂ ਆਪਣੀ ਡਿਊਟੀ ਕਰੇ, ਫੇਰ ਕੁਝ ਨਹੀਂ ਹੋ ਸਕਦਾ, ਕੋਈ ਪ੍ਰਾਪਤੀ ਨਹੀਂ ਹੋ ਸਕਦੀ।

ਚੰਗੇ ਨਾਗਰਿਕ ਬਣਨ ਲਈ, ਸੁਲਝੇ ਹੋਏ ਇਨਸਾਨ ਬਣਨ ਲਈ, ਆਪਣੇ ਮਜ਼ਹਬ ਦੇ ਸੁਚੱਜੇ ਅਨੁਆਈ ਬਣਨ ਲਈ, ਆਪਣੇ ਚਜ ਅਚਾਰ ਵਿਚ ਪੂਰੇ ਹੋਣ ਲਈ ਤੁਹਾਨੂੰ

ਕਰੋੜਾਂ ਸੂਰਜਾਂ ਜਿੰਨਾ ਪ੍ਰਕਾਸ਼ ਹੋ ਗਿਆ ਬ੍ਰਹਿਮੰਡ ਦੇ ਅੰਦਰ, ਤੇ ਜੈ ਜੈਕਾਰ ਦੀਆਂ ਧੁਨੀਆਂ, ਅਨਹਦ ਦੀਆਂ ਧੁਨੀਆਂ ਹੋਣੀਆਂ ਸ਼ੁਰੂ ਹੋ ਗਈਆਂ ਤੇ ਏਸ ਤਰ੍ਹਾਂ ਦੇ ਨਾਲ ਇਤਿਹਾਸ ਵਿਚ ਲਿਖਿਆ ਹੋਇਆ ਹੈ।

***ਧਾਰਨਾ - ਬ੍ਰਹਮਾ ਬਿਸ਼ਨ ਤੇ ਮਹੇਸ਼ ਦੇਵੀ ਦੇਵਤੇ,***
***ਲੈਣ ਆ ਗਏ ਸਤਿਗੁਰੂ ਨੂੰ -2, 2.***
***ਮੇਰੇ ਪਿਆਰੇ, ਲੈਣ ਆ ਗਏ ਸਤਿਗੁਰੂ ਨੂੰ -2.***
***ਵਾਹਵਾ ਵਾਹਵਾ, ਲੈਣ ਆ ਗਏ ਸਤਿਗੁਰੂ ਨੂੰ -2.***
***ਬ੍ਰਹਮਾ ਬਿਸ਼ਨ ਤੇ ਮਹੇਸ਼ ਦੇਵੀ ਦੇਵਤੇ,.. -2.***

***ਗਮਨ ਕੀਨ ਊਰਧ ਕੀ ਓਰਾ॥***
***ਜੈ ਜੈ ਕਾਰ ਹੋਤ ਘਨਘੋਰਾ॥***
***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 201***

ਐਨਾ ਪ੍ਰਕਾਸ਼ ਹੋਇਆ ਕਿ ਏਕੰਕਾਰ ਜੀ ਆਪ ਆਏ, ਕਹਿਣ ਲੱਗੇ ਕਿ ਹੁਣ ਚਲੋ। ਬ੍ਰਹਮਾ, ਬਿਸ਼ਨ, ਮਹੇਸ਼ ਆਦਿ ਸਾਰੇ ਦੇਵਤੇ ਬਿਬਾਣ ਲੈ ਕੇ ਪਹੁੰਚਦੇ ਨੇ।

***ਸੁਰ ਅਰਜਨ ਤਰ ਕੁਸਮ ਬ੍ਰਖਾਵਹਿਂ॥***
***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 201***

ਫੁੱਲਾਂ ਦੀਆਂ ਬਾਰਸ਼ਾਂ ਹੋਣੀਆਂ ਸ਼ੁਰੂ ਹੋ ਗਈਆਂ।

***ਚਾਰੁ ਚਮਰ ਚਹੁ ਦਿਸਨ ਢੁਰਾਵਹਿਂ॥***
***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 201***

ਚਾਰੇ ਪਾਸੇ ਚੌਰ ਹੋ ਰਹੇ ਨੇ -

***ਬਿਸਨਾਦਕ ਚੰਦਨ ਚਰ ਚਾਹੀਂ॥***
***ਕਰਹਿਂ ਆਰਤੀ ਸੰਖ ਬਜਾਹੀਂ॥***
***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 201***

ਆਰਤੀ ਹੋ ਰਹੀ ਹੈ, ਸੰਖ ਵੱਜ ਰਹੇ ਨੇ।

***ਹਤੀ ਸ਼ਕਤ ਜਹਿਂ ਲਗ ਜਿਸਹਿ............॥***
***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 201***

ਦੇਵਤੇ ਆਏ ਸਾਰੇ ਲੋਕਾਂ ਦੇ ਜਿਥੇ ਤੱਕ ਸ਼ਕਤੀ ਸੀ। ਗੰਧਰਵ ਲੋਕ ਵਾਲੇ ਗੰਧਰਵ ਲੋਕ ਚਲੇ ਗਏ, ਦੇਵ ਗੰਧਰਵ ਵਾਲੇ ਦੇਵ ਗੰਧਰਵ, ਸਵਰਗ ਦੇ ਸਵਰਗ ਵਿਚ, ਇੰਦਰ ਲੋਕ ਦੇ ਇੰਦਰ ਲੋਕ ਵਿਚ ਚਲੇ ਜਾਂਦੇ ਨੇ ਨਮਸ਼ਕਾਰ ਕਰਕੇ।

***ਹਤੀ ਸ਼ਕਤ ਜਹਿਂ ਲਗ ਜਿਸਹਿ ਸ੍ਰੀ ਨਾਨਕ ਪਹੁਚਾਇ॥***
***ਹਟੇ ਸੰਗ ਤੇ ਦੇਵ ਸਭ ਚਰਨਨ ਸੀਸ ਨਿਵਾਇ॥***
***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 201***

ਤੇ ਜਦੋਂ ਬੈਕੁੰਠ ਧਾਮ ਵਿਚ ਗਏ, ਉਥੇ ਵਿਸ਼ਨੂੰ ਜੀ ਨੇ ਸੀਸ ਨਿਵਾਇਆ। ਉਸ ਤੋਂ ਬਾਅਦ-

***ਸੱਚ ਖੰਡ ਸ੍ਰੀ ਗੁਰ ਗਏ ਕੀਨ ਤਾਂਹਿਂ ਬਿਸ੍ਰਾਮ॥***
***ਭੂ ਤਲ ਮਹਿਂ ਜੈਸੇ ਭਈ ਸੁਨਹੁ ਕਥਾ ਅਭਿਰਾਮ॥***
***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 201***

ਕਹਿੰਦੇ, ਉਹ ਤਾਂ ਸਚਖੰਡ 'ਚ ਚਲੇ ਗਏ, ਜੋਤ ਵਿਚ ਜੋਤ ਰਲ ਗਈ -

***ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥***
***ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥***
***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ - 846***

ਏਧਰ ਜਦੋਂ ਕਨਾਤ ਦੇ ਅੰਦਰ ਗਏ ਸਿਆਣੇ, ਉਸ ਵੇਲੇ ਕੀ ਦੇਖਦੇ ਨੇ ਕਿ ਫੁੱਲ ਦੋਹਾਂ ਦੇ ਹੀ ਹਰੇ ਨੇ। ਦੋ ਚਾਦਰਾਂ ਨੇ - ਇਕ ਓਨ੍ਹਾਂ ਨੇ ਲੈ ਲਈ, ਦੂਜੀ ਉਨ੍ਹਾਂ ਨੇ ਲੈ ਲਈ। ਗੁਰੂ ਨਾਨਕ ਪਾਤਿਸ਼ਾਹ ਹੈ ਹੀ ਨਹੀਂ, ਸਰੀਰ ਸਾਰਾ ਵਿਲੀਨ ਕਰ ਦਿੱਤਾ ਤੱਤਾਂ ਵਿਚ, ਤੇ ਸਮਝਾ ਦਿੱਤਾ ਕਿ ਗੁਰੂ 'ਸਰੀਰ' ਨਹੀਂ ਹੋਇਆ ਕਰਦਾ, ਗੁਰੂ 'ਪਰਮ ਜੋਤ' ਹੋਇਆ ਕਰਦੀ ਹੈ। ਸੰਗਤਾਂ ਨੂੰ ਬਹੁਤ ਵੈਰਾਗ ਹੋ ਗਿਆ। ਸਾਧ ਸੰਗਤ ਜੀ! ਆਪ ੧੫੨੬ ਤੋਂ ੧੫੯੬ (1526 ਤੋਂ 1596) ਅੱਸੂ ਵਦੀ ਦਸਵੀਂ; ਸੱਤਰ ਸਾਲ, ਪੰਜ ਮਹੀਨੇ, ਦਸ ਦਿਨ ਇਸ ਸੰਸਾਰ ਵਿਚ ਸਰੀਰ ਰੱਖ ਕੇ ਦੂਸਰਾ ਰੂਪ ਧਾਰਨ ਕਰ ਲਿਆ। ਇਸ ਤਰ੍ਹਾਂ ਪੜ੍ਹ ਲਓ-

***ਧਾਰਨਾ - ਰੂਪ ਗੁਰਾਂ ਨੇ ਬਦਲਿਆ ਦੂਜਾ,***
***ਸਤਿਗੁਰ ਨਾਨਕ, ਅੰਗਦ ਬਣਿਆਂ -2, 2.***
***ਰੂਪ ਗੁਰਾਂ ਨੇ ਬਦਲਿਆ ਦੂਜਾ,***
***ਸਤਿਗੁਰ ਨਾਨਕ, ਅੰਗਦ ਬਣਿਆਂ -2, 4.***

***ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।***
***ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਇਆ।***
***ਭਾਈ ਗੁਰਦਾਸ ਜੀ ਦੀ ਵਾਰ 1/45***

***ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥***
***ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥***
***ਪੰਨਾ - 966***

ਸੋ ਏਸ ਤਰ੍ਹਾਂ ਦੇ ਨਾਲ ਭਾਈ ਲਹਿਣਾ ਜੀ, ਦੇਵੀ ਨੂੰ ਮੰਨਣ ਵਾਲੇ, ਗੁਰੂ ਨਾਨਕ ਪਾਤਿਸ਼ਾਹ ਦੇ ਚਰਨਾਂ ਵਿਚ ਆਏ ਪਰ ਸਿੱਖੀ ਕਮਾਈ ਉਨ੍ਹਾਂ ਨੇ ਪੂਰੇ ਦਿਲ ਦੇ ਨਾਲ; ਪਦਵੀ ਕਿੱਡੀ ਪ੍ਰਾਪਤ ਕਰ ਲਈ, ਆਪ ਹੀ ਗੁਰੂ ਨਾਨਕ ਪਾਤਿਸ਼ਾਹ ਹੋ ਗਏ।

ਸੋ ਏਸ ਤਰ੍ਹਾਂ ਸਾਧ ਸੰਗਤ ਜੀ! ਜੋ ਬਹੁਤ ਦਿਨਾਂ ਤੋਂ ਅਸੀਂ ਵਿਚਾਰ ਕਰ ਰਹੇ ਸੀ, ਅੱਜ ਸਮਾਪਤ ਹੁੰਦੀ ਹੈ। ਆਪ ਸਾਰੇ ਅਨੰਦ ਸਾਹਿਬ ਵਿਚ ਬੋਲੋ, ਫੇਰ ਗੁਰ ਸਤੋਤਰ ਵਿਚ ਬੋਲੋ।

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-



# ਸੁਭਾਗ ਜੀ ਦਾ ਸੁਧਾਰ
# ਹੱਥੀਂ
# ਬਾਬਾ ਨੌਧ ਸਿੰਘ ਜੀ

***ਭਾਈ ਸਾਹਿਬ ਭਾਈ ਵੀਰ ਸਿੰਘ ਜੀ***

**ਮਹਾਂਪੁਰਸ਼ਾਂ ਦੇ ਆਦੇਸ਼ਾਂ ਅਨੁਸਾਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਪੁਸਤਕ 'ਬਾਬਾ ਨੌਧ ਸਿੰਘ ਜੀ' ਆਤਮ ਮਾਰਗ ਵਿਚ ਲੜੀਵਾਰ ਲੇਖਾਂ ਰਾਹੀਂ ਛਾਪਣ ਦੀ ਖੁਸ਼ੀ ਲੈ ਰਹੇ ਹਾਂ।**

***(ਸੰਪਾਦਕ)***

੧.

***ਕਹੁ ਨਾਨਕ ਕਰਤੇ ਕੀਆ ਬਾਤਾ***
***ਜੋ ਕਿਛੁ ਕਰਣਾ ਸੁ ਕਰਿ ਰਹਿਆ॥ ਰਹਿਰਾਸ ਸਾਹਿਬ***

ਸਾਈਂ ਦੇ ਰੰਗ ਬੇਅੰਤ ਤੇ ਕੁਦਰਤਾਂ ਅਨੰਤ ਹਨ। ਸੰਸਾਰ ਦੀ ਬਾਜ਼ੀ ਐਸੀ ਖਿੱਲਰਵੀਂ ਹੈ ਕਿ ਉਸਦਾ ਵੀ ਅੰਤ ਪਾਉਣਾ ਸੌਖਾ ਨਹੀਂ। ਕਿਤੇ ਰੰਗ ਕਿਤੇ ਤਮਾਸ਼ੇ, ਕਿਤੇ ਖੁਸ਼ੀਆਂ ਕਿਤੇ ਹਾਸੇ, ਕਿਤੇ ਰੋਣ ਕਿਤੇ ਵੈਣ। ਇਕ ਪਾਸੇ ਸ਼ਾਦੀਆਨੇ ਵੱਜ ਰਹੇ ਹਨ ਤਾਂ ਦੂਜੇ ਪਾਸੇ ਮਾਤਮ ਹੋ ਰਿਹਾ ਹੈ। ਹੱਥਾਂ ਦਾ ਇਕ ਸੁੰਦਰ ਜੋੜਾ ਗਿੱਧੇ ਵਿਚ ਰੁੱਝਾ ਹੋਇਆ ਹੈ ਤਾਂ ਦੂਜੇ ਪਾਸੇ ਓਹੋ ਜਿਹਾ ਜੋੜਾ ਛਾਤੀ ਪਿੱਟ ਰਿਹਾ ਹੈ। ਇਕ ਪਾਸੇ ਜੀਭ ਖੁਸ਼ੀ ਦੀਆਂ ਘੋੜੀਆਂ ਗਾਉਂ ਰਹੀ ਹੈ ਤਾਂ ਦੂਜੇ ਪਾਸੇ ਵੈਣ ਪਾ ਪਾ ਵਿਲਕ ਰਹੀ ਹੈ। ਇਕ ਸੁਖੀ ਹਿਰਦਾ ਠਰਿਆ ਹੋਇਆ ਅਨੰਦ ਵਿਚ ਹੈ ਤਾਂ ਦੂਜਾ ਹਿਰਦਾ ਸੱਲ੍ਹਾਂ ਨੇ ਸੱਲ੍ਹਿਆ ਹੋਇਆ ਹੈ ਤੇ ਗਿੱਲੇ ਗੋਹੇ ਵਾਂਗ ਧੁਖ ਰਿਹਾ ਹੈ। "ਮੁਲਕ ਮਾਹੀ ਦਾ ਵੱਸੇ, ਕੋਈ ਰੋਵੇ ਤੇ ਕੋਈ ਹੱਸੇ।" ਆਉਣ ਨਾਲ ਜਾਣਾ, ਜੰਮਣ ਨਾਲ ਮਰਨਾ, ਸੁਖ ਨਾਲ ਦੁਖ, ਠੰਢ ਨਾਲ ਤਾਅ, ਮਿਲਾਪ ਨਾਲ ਵਿਛੋੜਾ, ਇਕ ਦੂਜੇ ਦੇ ਵਿਰੋਧੀ ਮੁੱਢੋਂ ਚਲੇ ਆਏ ਹਨ। ਇਹੋ ਹੀ ਦ੍ਵੰਦ ਸੰਸਾਰ ਦਾ ਰੂਪ ਹਨ ਤੇ ਸੰਸਾਰ ਇਹਨਾਂ ਵਿਚ ਹੀ ਵਰਤ ਰਿਹਾ ਹੈ। ਐਸੇ ਜਗਤ ਵਿਚ ਇਸਦੇ ਸੁਖਾਂ ਨਾਲ ਪਰਚਣਾ ਤੇ ਦੁੱਖਾਂ ਤੋਂ ਘਾਬਰਨਾ ਏਹ ਬੇਖਬਰੀ ਹੈ। ਸਿਰਜਣਹਾਰ ਆਪਣੀ ਇੱਛਾ ਅਨੁਸਾਰ 'ਜੋ ਕਿਛੁ ਕਰਣਾ ਸੁ ਕਰਿ ਰਹਿਆ' ਹੈ। ਮਨ ਦੇ ਸੰਸੇ ਛੱਡ ਕੇ ਉਸ ਬੇਅੰਤ ਦੀ ਬਿਅੰਤ ਲੀਲ੍ਹਾ ਦਾ ਦਿਦਾਰਾ ਕਰਨਾ ਤੇ ਉਸ ਦੇ ਪਿਆਰ ਤੇ ਯਾਦ ਵਿਚ ਰਹਿਣਾ ਅਸਲ ਸੁਖ ਹੈ।

ਇਸ ਵੇਲੇ ਸਾਡੀ ਨਜ਼ਰ ਹੇਠ ਇਕ ਸੁੰਦਰ ਰਮਣੀਕ ਸਮੁੰਦਰ ਦੇ ਕਿਨਾਰੇ ਦੀ ਇਕ ਨਗਰੀ ਹੈ। ਕੋਈ ਪੰਜੀ ਕੁ ਵਰ੍ਹੇ ਦਾ ਜਵਾਨ ਮਾਪਿਆਂ ਦਾ ਸੁੱਖੀ ਲੱਧਾ ਖਟਿਆਊ, ਕਮਾਊ, ਵਿਆਹਿਆ ਵਰਿਆ ਇਕਲੌਤਾ ਪੁੱਤਰ ਚੜ੍ਹਾਈ ਕਰ ਗਿਆ ਹੈ। ਇਸ ਵੇਲੇ ਸਮੇਂ ਦੇ ਰਿਵਾਜ ਮੁਜਬ ਘਰ ਵਿਚ ਜੋ ਪਿੱਟਾ ਕੁੱਟੀ ਇਸ ਕੜਕਦੀ ਮੌਤ ਪਰ ਪੈ ਰਹੀ ਹੈ ਸੋ ਕਹਿਣੋਂ ਬਾਹਰੀ ਹੈ। ਮਾਂ ਦੀਆਂ ਦਿਲ ਚੀਰਵੀਆਂ ਚੀਕਾਂ, ਪਿਉ ਦੇ ਠੰਡੇ ਹਾਵੇ, ਭੈਣਾਂ ਦੇ ਕਲੇਜੇ ਵਿੰਨ੍ਹਵੇਂ ਵਿਰਲਾਪ, ਭਰਾਵਾਂ ਦੇ ਦੁਖ ਤੇ ਸੰਤਾਪ, ਇਸਤ੍ਰੀ ਦੀਆਂ ਗੁੱਝੀਆਂ ਹਾਈਂ, ਆਂਢੀਆਂ ਗਵਾਂਢੀਆਂ ਦੇ ਹਮਸੋਸ ਤੇ ਸਾਕਾਂ ਅੰਗਾਂ ਦੇ ਕੀਰਨੇ ਅਜਿਹਾ ਕਰੁਣਾ ਰਸ ਦਾ ਸਮਾਂ ਬੰਨ੍ਹ ਰਹੇ ਹਨ ਕਿ ਰਾਹ ਚਲਦੇ ਵੀ ਕਲੇਜੇ ਫੜ ਫੜ ਕੇ ਰਹਿ ਜਾਂਦੇ ਹਨ। ਉਹ ਨਵੀਂ ਵਿਆਹੀ ਇਸਤ੍ਰੀ, ਜਿਸ ਨੇ ਅਜੇ ਦੁਨੀਆਂ ਦਾ ਕੁਝ ਨਹੀਂ ਡਿੱਠਾ, ਲਹਿਲਹਾਉਂਦੀ ਖੇਤੀ ਤੇ ਗੜੇ ਮਾਰ ਹੋਈ ਵਾਂਗ ਚਾਵਾਂ ਮਲ੍ਹਾਰਾਂ ਵਿਚ ਹੀ ਮਾਰੀ ਗਈ ਹੈ। ਭਾਵੇਂ ਵਿਚਾਰੀ ਲੋਕ ਲਾਜ ਦੀ ਬੱਧੀ ਮੂੰਹੋਂ ਕੁਝ ਨਹੀਂ ਉਭਾਸਰਦੀ ਪਰ ਅੰਦਰੋਂ ਆਵੇ ਦੀ ਅੱਗ ਵਾਂਗ ਤਪ ਰਹੀ ਹੈ, ਅਖਾਂ ਭਾਵੇਂ ਸੁੱਕੀਆਂ ਹਨ ਪਰ ਬਉਰਾਨੀਆਂ ਤੇ ਹੈਰਾਨੀ ਵਿਚ ਪਰੇਸ਼ਾਨ ਹਨ, ਮਾਨੋਂ ਚਿੰਤਾ ਤੇ ਸੋਚ ਦੀ ਮੂਰਤ ਬਣ ਰਹੀ ਹੈ। ਕੀ ਜਾਣੀਏਂ ਆਉਣ ਵਾਲੀ ਬਿਪਤਾ ਨੂੰ ਸਹਾਰਨ ਲਈ ਆਪਣੇ ਆਪਨੂੰ ਜਾਚ ਜਾਚ ਕੇ ਘਬਰਾ ਰਹੀ ਹੈ ਯਾ ਸਦਮੇ ਦੀ ਕਰੜਾਈ ਨੇ ਬਉਰਾ ਦਿੱਤਾ ਹੈ।

ਵੇਲਾ ਸੰਝਾਂ ਦਾ ਹੋ ਆਯਾ। ਸੰਬੰਧੀ ਮੋਏ ਪ੍ਰਾਣੀ ਨੂੰ ਸਸਕਾਰ ਕੇ ਉਸ ਦੀ ਦੇਹ ਨੂੰ ਵਿਦਾ ਕਰ ਆਏ। ਘਰ ਵਿਚ ਹੁਣ ਇਸਤ੍ਰੀਆਂ ਦੀ ਕਾਵਾਂ ਰੌਲੀ ਤਾਂ ਮੱਠੀ ਪੈ ਰਹੀ ਹੈ। ਪਰ ਪਹਿਲੀ ਰਾਤ ਕਰਕੇ ਖਬਰੇ ਹੰਝੂ ਕੇਰਨੋਂ ਕਿਸੇ ਨੂੰ ਵੇਹਲ ਮਿਲੇ ਕਿ ਨਾ ਮਿਲੇ, ਵਿਧਵਾ ਇਸਤ੍ਰੀ ਭੀ ਦੜ ਵੱਟੀ ਆਪਣੇ ਪਿਆਰੇ ਪਤੀ ਦੀ ਯਾਦ ਵਿਚ ਇਕ ਖੂੰਜੇ ਬੈਠੀ ਹੁਣ ਫਿੱਸ ਪਈ ਹੈ ਤੇ ਹੌਲੇ ਹੌਲੇ ਬੁਸਕ ਰਹੀ ਹੈ। ਨੀਂਦ ਆਖਦੇ ਹਨ ਸੂਲੀ ਤੇ ਭੀ ਆ ਜਾਂਦੀ ਹੈ, ਤਿਵੇਂ ਇਸ ਨੂੰ ਬੀ ਇਕਲਵਾਂਜੇ ਬੈਠਿਆਂ ਊਂਘ ਆ ਹੀ ਗਈ। ਬੱਸ ਊਂਘ ਦਾ ਆਉਣਾ ਹੀ ਸੀ ਕਿ ਡਰਾਉਣੇ ਰੂਪ ਤੇ ਬਿਕਰਾਲ ਸ਼ਕਲਾਂ ਦਿੱਸਣ ਲੱਗ ਪਈਆਂ। ਇਕ ਸੂਰਤ ਲਾਲ ਲਾਲ ਨੇਤ੍ਰ ਕੱਢ ਕੇ ਲਲਕਾਰ ਰਹੀ ਹੈ ਕਿ ਹੇ ਪਾਪਣ ਜਿੰਦੜੀ! ਕਿਸ ਖੂੰਜੇ ਵਿਚ ਲੁਕ ਕੇ ਬੈਠ ਰਹੀ ਹੈਂ? ਤੂੰ ਮੇਰੇ ਹੱਥਾਂ ਵਿਚੋਂ ਬਚ ਕੇ ਨਹੀਂ ਜਾ ਸਕਦੀ। ਮੇਰਾ ਇਕੋ ਵਾਰ ਤੇਰਾ ਕੋਮਲ ਸਰੀਰ ਮਲੀਆਮੇਟ ਕਰ ਦੇਵੇਗਾ। ਠਹਿਰ ਜਾ! ਬਚਕੇ ਨਾਂ ਜਾਵੀਂ! ਹੁਣੇ ਮੇਰੀਆਂ ਖੂਨੀ ਦਾੜ੍ਹਾਂ ਤੇਰੀ ਹੱਡੀ ਪੱਸਲੀ ਚਬਾ ਜਾਣਗੀਆਂ। ਭੈ ਭੀਤ ਹੋਈ ਤ੍ਰੀਮਤ ਤ੍ਰਬ੍ਹਕ ਕੇ ਜਾਗ ਪਈ ਅਰ ਥਰ ਥਰ ਕੰਬਣ ਲੱਗ ਪਈ। ਪਰ ਫਿਰ ਹੌਸਲਾ ਕੀਤਾ ਕਿ ਇਹ ਅੱਖਾਂ ਦਾ ਛਲਾਵਾ ਸੀ,

ਸੰਕਲਪਾਂ ਦਾ ਪਛਤਾਵਾ ਸੀ। ਵਿਚਾਰੀ ਨੇ ਇਧਰੋਂ ਮਨ ਨੂੰ ਮੋੜਿਆ ਤਾਂ ਫਿਰ ਪਿਆਰੇ ਪਤੀ ਦਾ ਚੇਤਾ ਆਇਆ ਕਿ ਕਿਸ ਤਰ੍ਹਾਂ ਸੱਚ ਮੁਚ ਮੌਤ ਨੇ ਉਸ ਨੂੰ ਰੜਕ ਲਿਆ ਹੈ, ਖਬਰੇ ਵਿਚਾਰੇ ਨੂੰ ਕੀ ਕੀ ਦੁਖ ਭੁਗਾ ਰਹੀ ਹੋਵੇਗੀ। ਇਨ੍ਹਾਂ ਖਿਆਲਾਂ ਦੇ ਨਾਲ ਹੀ ਫੇਰ ਊਂਘ ਦਾ ਹੁਲਾਰਾ ਆ ਗਿਆ। ਹੁਲਾਰਾ ਕਾਹਦਾ ਸੀ, ਇਕ ਉਂਘ ਦਾ ਝੂਟਾ ਸੀ ਜਿਸ ਦੇ ਇਕ ਪਾਸੇ ਆਇਆਂ ਮਾਤ ਲੋਕ ਤੇ ਦੂਜੇ ਪਾਸੇ ਗਿਆਂ ਪਰਲੋਕ ਹੋਵੇ। ਇਕ ਹੁਲਾਰੇ ਨੇ ਉਲੱਦ ਕੇ ਇਸ ਦੁਨੀਆਂ ਵਿਚੋਂ ਦੂਜੀ ਦੁਨੀਆਂ ਵਿਚ ਪੁਚਾ ਦਿੱਤਾ। ਕਿਥੇ ਇਹ ਸਿਆਪੇ ਦੀ ਫੂਹੜੀ ਦੇ ਪਾਸ ਇਕ ਨੁੱਕਰ ਵਿਚ ਬੈਠੀ ਸੀ, ਕਿੱਥੇ ਧਰਮਰਾਜਾ ਦੇ ਦੇਸ਼ ਦੀ ਸੈਰ ਕਰ ਰਹੀ ਹੈ। ਹਾਇ! ਹਾਇ! ਸੀ! ਸੀ! ਪਾਹਰਿਆ, ਮਰ ਗਿਆ, ਦੁਹਾਈ ਦੀਆਂ ਦੁਹਾਈਆਂ ਆ ਰਹੀਆਂ ਹਨ। ਧਰਮ ਰਾਜਾ ਦੇ ਦਰਬਾਰ ਵੱਲ ਆ ਕੇ ਜਾਂ ਦੇਖਿਆ ਤਾਂ ਪਤੀ ਹੁਰੀਂ ਦੋ ਜਮਦੂਤਾਂ ਦੇ ਪਹਿਰੇ ਵਿਚ ਪੇਸ਼ ਹਨ, ਹਾਕਮ ਨਿਆਉਂ ਕਰ ਰਿਹਾ ਹੈ। ਇੰਨੇ ਨੂੰ ਘਰ ਵਿਚ ਕਿਸੇ ਦੇ ਆਉਣ ਪਰ ਖੱਪ ਜੋ ਪਈ ਤਾਂ ਜਾਗ ਖੁਲ੍ਹ ਗਈ।

ਇਸ ਤਰ੍ਹਾਂ ਚਾਰ ਦਿਨ ਬੀਤੇ। ਪਤੀ ਦਾ ਵਿਛੋੜਾ, ਸੰਸਾਰ ਤੋਂ ਉਦਾਸੀ, ਸਦਾ ਦੇ ਸੁਖਾਂ ਦੇ ਸੁਹਾਗ ਭਾਗ ਦਾ ਨਾਸ਼, ਮੌਤ ਦਾ ਡਰਾਵਾ ਤੇ ਪਰਲੋਕ ਦਾ ਸੁਪਨਾ, ਇਨ੍ਹਾਂ ਸਾਰਿਆਂ ਨੇ ਮਿਲਕੇ ਇਸਤ੍ਰੀ ਨੂੰ ਇਸ ਗੱਲ ਲਈ ਤਿਆਰ ਕਰ ਦਿਤਾ ਕਿ ਸੰਸਾਰ ਛੱਡਣ ਤੋਂ ਪਹਿਲੇ ਪਰਲੋਕ ਦੀ ਕੁਝ ਖੋਜ ਕਰੇ। ਇਸ ਲਈ ਇਸਨੇ ਇਕ ਬੁੱਢੀ ਮਾਈ ਨੂੰ, ਜੋ ਸਾਕਾਂ ਵਿਚੋਂ ਇਸ ਦੀ ਦਾਦੀ ਲੱਗਦੀ ਸੀ, ਧਰਮ ਭਾਵ ਵਾਲੀ ਜਾਣ ਕੇ, ਆਪਣੇ ਸੁਪਨੇ ਦਾ ਤੇ ਮਨ ਦੀ ਉਪਰਾਮਤਾ ਦਾ ਹਾਲ ਹੌਲੀ ਹੌਲੀ ਕਹਿ ਸੁਣਾਇਆ। ਅੱਗੋਂ ਓਸ ਬੁੱਢੀ ਦਾਦੀ ਨੇ ਸਮੇਂ ਅਨੁਸਾਰ ਬਹੁਤ ਸਾਰੇ ਧੀਰਜ ਬਨ੍ਹਾਉਣ ਵਾਲੇ ਬਚਨ ਕਹੇ ਅਤੇ ਨਾਲ ਹੀ ਇਹ ਭੀ ਆਖਿਆ ਕਿ ਇਹ ਕਾਵਾਂਰੌਲੀ ਦੇ ਦਿਨ ਲੰਘ ਲੈਣ, ਉਪ੍ਰੰਤ ਤੇਰੇ ਲਈ ਮੈਂ ਕੋਈ ਜਪ ਤਪ ਪੁੰਨ ਦਾ ਰਸਤਾ ਕਰ ਦਿਆਂਗੀ, ਜਿਸ ਆਸਰੇ ਦਿਨ ਕਟ ਜਾਣਗੇ। ਇਸ ਬੁੱਢੀ ਮਾਈ ਨਾਲ ਸ਼ੋਕ ਦੇ ਦਿਨਾਂ ਵਿਚ ਹੀ ਇਕੁਰ ਦੀਆਂ ਗੱਲਾਂ ਕਰਦਿਆਂ ਸੁਣਦਿਆਂ ਕੁਝ ਵੈਰਾਗ ਪੱਕਾ ਹੁੰਦਾ ਗਿਆ ਤੇ ਸ਼ੋਕ ਦੇ ਦਿਨ ਵੀ ਬੀਤ ਗਏ। ਭਾਵੇਂ ਚਿੰਤਾ ਤੇ ਕਲੇਸ਼ ਅਜੇ ਬੀ ਅਤਿ ਹੈ, ਪਰ ਦੁਖੀਆਂ ਦੇ ਦਿਲ ਨੂੰ ਇਹ ਚਾਹ ਬੜੀ ਕਰੜੀ ਲੱਗ ਰਹੀ ਹੈ ਕਿ ਕਿਵੇਂ ਕੋਈ ਰਸਤਾ ਸ਼ਾਂਤੀ ਦਾ ਨਸੀਬ ਹੋਵੇ।

੨.

***ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ॥***
***ਪੰਨਾ - 792***

ਸੰਸਾਰ ਤੋਂ ਉਦਾਸ ਤ੍ਰੀਮਤ ਤੇ ਉੱਚੇ ਸੁਖਾਂ ਦੀ ਭਾਲ ਵਿਚ ਬੌਰੀ ਹੋਈ ਹੋਈ ਮਕਰੰਦ ਦੇ ਲੋਭੀ ਭੌਰੇ ਵਾਂਙੂ ਸ਼ਾਂਤੀ ਦੀ ਭਾਲ ਕਰ ਰਹੀ ਹੈ। ਉਹ ਦਾਦੀ ਕਿਸੇ ਕਾਰਣ ਕਿਤੇ ਟੁਰ ਗਈ ਹੈ, ਘਬਰਾਈ ਹੋਈ ਵਿਚਾਰੀ ਨੂੰ ਇਕ ਹੋਰ ਬੁੱਢੀ ਮਾਈ ਇਕ ਦਿਨ ਮੰਦਰ ਵਿਚ ਮਿਲ ਪਈ, ਧੌਲਾ ਝਾਟਾ, ਚਿਹਰੇ ਪਰ ਝੁਰੜੀਆਂ, ਲੱਕ ਜ਼ਰਾ ਕੁ ਲਿਫਿਆ ਹੋਇਆ, ਉਮਰ ਕੋਈ 50, 55 ਦੇ ਵਿਚਕਾਰ। ਬੜੇ ਪਿਆਰ ਨਾਲ ਪੁਚਕਾਰ ਕੇ ਪੁੱਛਣ ਲੱਗੀ - "ਨੀ ਬੱਚੀ! ਤੂੰ ਜੁਆਨ ਜਹਾਨ, ਤੇਰਾ ਇਹ ਰੰਗ ਤੇ ਇਹ ਰੂਪ! ਏਡੀ ਉਦਾਸ ਕਿਉਂ ਹੈਂ? ਸੱਚ ਦੱਸ ਤੈਨੂੰ ਕੀ ਭੀੜ ਬਣੀ ਹੋਈ ਹੈ?"

ਵਿਧਵਾ - ਮਾਈ! ਮੇਰਾ ਹਾਲ ਕੁਝ ਨਾ ਪੁੱਛ, ਮੈਂ ਨਿਕਰਮਣ ਤਾਂ ਦੁਖੀ ਹਾਂ ਹੀ, ਤੂੰ ਕਿਉਂ ਸੁਣ ਕੇ ਦੁਖੀ ਹੋਵੇਂ?

ਬੁੱਢੀ ਮਾਈ - ਬੱਚੀ! ਦੁਖ ਸੁਣਾਇਆਂ ਹੀ ਘਟਦੇ ਹਨ, ਅੰਦਰੇ ਰਖਿਆਂ ਅੰਦਰ ਨੂੰ ਖਾ ਜਾਂਦੇ ਹਨ।

ਵਿਧਵਾ - ਮਾਂ ਜੀ! ਮੈਂ ਨਿਮਾਣੀ ਨਿਤਾਣੀ ਭਾਗਾਂ ਸੜੀ ਹਾਂ, ਸਿਰ ਦੇ ਸਾਈਂ ਨੂੰ ਗੁਆ ਬੈਠੀ ਹਾਂ, ਖਬਰੇ ਉਸ ਵਿਚਾਰੇ ਨਾਲ ਕੀ ਬੀਤਦੀ ਹੋਵੇਗੀ? ਪਰ ਮੈਨੂੰ ਤਾਂ ਇਸ ਸੰਸਾਰ ਵਿਚ ਉਸ ਦੇ ਪਿਛੋਂ ਸਰੀਰ ਸੰਭਾਲਣਾ ਵੀ ਭਾਰੂ ਹੋ ਗਿਆ ਹੈ, ਕਿਸੇ ਮੌਤੇ ਮਰਿਆ ਨਹੀਂ ਜਾਂਦਾ, ਕਲੇਜਾ ਹਰ ਵੇਲੇ ਗਿੱਲੇ ਗੋਹੇ ਵਾਂਗ ਧੁਖਦਾ ਰਹਿੰਦਾ ਹੈ, ਅਲ੍ਹੜ ਹਾਂ ਤੇ ਤ੍ਰੀਮਤ ਹਾਂ, ਕੁਝ ਸਮਝ ਨਹੀਂ ਪੈਂਦੀ, ਕੀ ਕਰਾਂ ਤੇ ਕੀ ਨਾ ਕਰਾਂ?

ਬੁੱਢੀ ਮਾਈ - ਬੱਚੀ! ਕਰਤਾਰ ਦਾ ਭਾਣਾ, ਤੇਰੇ ਵਰਗੀ ਦਾ ਵਿਧਵਾ ਹੋ ਜਾਣਾ ਕੋਈ ਛੋਟਾ ਜਿਹਾ ਸੱਲ੍ਹ ਤਾਂ ਨਹੀਂ, ਪਰ ਫੇਰ ਭੀ ਮੋਇਆਂ ਨਾਲ ਮਰਿਆ ਨਹੀਂ ਜਾਂਦਾ; ਸੰਤੋਖ ਕਰ, ਧੀਰਜ ਕਰ, ਭਗਵਾਨ ਸਭ ਦੇ ਕਸ਼ਟ ਦੂਰ ਕਰਨਹਾਰਾ ਹੈ, ਤੇਰੀ ਭੀ ਉਸੇ ਸੱਚੇ ਮਾਲਕ ਨੂੰ ਸ਼ਰਮ ਹੈ, ਤੂੰ ਕਿਸ ਲਈ ਭਟਕ ਰਹੀ ਹੈਂ?

ਵਿਧਵਾ - ਇਸ ਲਈ ਕਿ ਮਨ ਦਾ ਭਟਕਣਾ ਹਟੇ, ਜੀਅ ਨੂੰ ਸ਼ਾਂਤੀ ਆਵੇ ਤੇ ਜਿੱਕੂੰ ਹੋ ਆਵੇ ਕਿਸੇ ਹੱਛੇ ਪਾਸੇ ਪੈ ਕੇ ਉਮਰ ਕੱਟੀ ਜਾਵੇ। ਗੁਜਾਰੇ ਮਾਤ੍ਰ ਨਿਰਬਾਹ ਤਾਂ ਮੇਰੇ ਪਾਸ ਹੈ ਪਰ ਜੀਅ ਨੂੰ ਧੀਰਜ ਨਹੀਂ ਆਉਂਦਾ। ਇਹ ਅੱਗ ਸਭ ਤੋਂ ਵੱਧ ਅੰਦਰ ਹੈ ਕਿ ਪਤੀ ਕਿਵੇਂ ਸੁਖੀ ਹੋ ਜਾਵੇ, ਮੈਂ ਉਸ ਨੂੰ ਦੁਖੀ ਡਿੱਠਾ ਹੈ, ਕਿਵੇਂ ਫੇਰ ਸੁਖੀ ਦੇਖ ਲਵਾਂ।

ਬੁੱਢੀ ਮਾਈ - (ਹੱਸ ਕੇ) ਓਹ! ਇਹ ਗੱਲ ਤਾਂ ਬੜੀ ਸੌਖੀ ਹੈ, ਤੂੰ ਚਿੰਤਾ ਨਾ ਕਰ, ਕੱਲ ਸਵੇਰੇ ਤੂੰ ਬਾਗ ਵਿਚ ਆਵੀਂ, ਮੈਂ ਤੈਨੂੰ ਇਕ ਮਾਂਦ੍ਰੀ ਜੀ ਦੇ ਚਰਨੀਂ ਪਾ ਦਿਆਂਗੀ, ਤੇਰੇ ਸਾਰੇ ਕਲੇਸ਼ ਕੱਟੇ ਜਾਣਗੇ। ਮਾਂਦ੍ਰੀ ਜੀ ਨੇ ਕਈ ਮੁਰਦੇ ਮਿਲਾਏ ਹਨ, ਪਰਲੋਕ ਸੈਰ ਕਰਨ ਚਲੇ ਜਾਂਦੇ ਹਨ, ਸੁਨੇਹੇ ਲਿਆ ਦੇਂਦੇ ਹਨ, ਦਰਸ਼ਨਾਂ ਤਕ ਕਰਵਾ ਦੇਂਦੇ ਹਨ, ਬੀਮਾਰੀਆਂ ਵੀ ਰਾਜ਼ੀ ਕਰ ਦਿੰਦੇ ਹਨ। ਸਬੱਬ ਨਾਲ ਏਥੇ ਥੋੜ੍ਹੇ ਦਿਨਾਂ ਲਈ ਪ੍ਰਯਾਗ ਦੇ ਕੁੰਭ ਦਾ ਮੇਲਾ ਕਰਕੇ ਆਉਂਦੇ ਹੋਏ

ਠਹਿਰ ਗਏ ਹਨ। ਏਹਨਾਂ ਨੂੰ ਏਥੇ ਆਇਆਂ ਦਸ ਵੀਹ ਦਿਨ ਹੀ ਹੋਏ ਹਨ, ਪਰ ਸਵੇਰੇ ਵੇਖੀਂ ਇਕ ਮੇਲਾ ਲਗਾ ਹੁੰਦਾ ਹੈ, ਰੋਗੀ, ਗਰਜ਼ਾਂ ਵਾਲੇ, ਪ੍ਰਸ਼ਨਾਂ ਵਾਲੇ ਤੇ ਲੋੜਾਂ ਵਾਲੇ ਸੈਂਕੜੇ ਆਉਂਦੇ ਹਨ, ਹੁਣ ਦ੍ਵਾਰਕਾ ਜਾਣਾ ਹੈ।

ਵਿਧਵਾ - ਧੰਨ ਭਾਗ ਮੇਰੇ, ਮਾਈ ਜੀ! ਤੇਰਾ ਦਰਸ਼ਨ ਹੋ ਗਿਆ, ਮੈਨੂੰ ਰੁੜ੍ਹੀ ਜਾਂਦੀ ਨੂੰ ਤੁਲ੍ਹੇ ਦਾ ਸਹਾਰਾ ਮਿਲ ਗਿਆ! ਪਰ ਮਾਂ ਜੀ! ਮੈਂ ਚਾਹੁੰਦੀ ਹਾਂ ਕਿ ਜਿਸ ਵੇਲੇ ਏਕਾਂਤ ਹੋਵੇ ਓਸ ਵੇਲੇ ਮੈਂ ਪਤੀ ਜੀ ਦੇ ਸੰਦੇਸ਼ ਲਈ ਪਹੁੰਚਾਂ।

ਮਾਈ - ਸੁਹਣੀ ਗੱਲ ਹੈ, ਫੇਰ ਜ਼ਰਾ ਤੜਕੇ ਉਦਮ ਕਰ ਲਵੀਂ, ਪੰਜ ਵੱਜਦੇ ਸਾਰ ਅਪੜ ਪਵੀਂ, ਉਸ ਵੇਲੇ ਮਾਂਦ੍ਰੀ ਜੀ ਇਕੱਲੇ ਹੋਣਗੇ, ਤੇਰੀ ਸਾਰੀ ਵਿੱਥਯਾ ਸੁਣ ਲੈਣਗੇ। ਮੈਂ ਭੀ ਦੱਸ ਇਕਲਾਪੀ ਹਾਂ, ਕੀ ਕਰਾਂ? ਪਰ ਤੇਰੀ ਖਾਤਰ ਉਸ ਵੇਲੇ ਘੜੀ ਅੱਗੇ ਆ ਜਾਵਾਂਗੀ, ਤੂੰ ਮੰਦਰ ਦੇ ਬੂਹੇ ਅੱਗੇ ਮੈਨੂੰ ਉਡੀਕੀਂ!

ਵਿਧਵਾ - ਹੱਛਾ ਜੀ!

੩.

***ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥***

***ਪੰਨਾ - 489***

ਇਕ ਸੁੰਦਰ ਸੰਘਣਾ ਬਾਗ, ਅੰਦਰੋਂ ਬਾਹਰੋਂ ਹਰਿਆ ਭਰਿਆ ਤੇ ਫਲਾਂ ਫੁਲਾਂ ਨਾਲ ਟਾਵਾਂ ਟਾਵਾਂ ਫਲਿਆ ਫੁਲਿਆ ਹੋਇਆ ਹੈ। ਕੋਈ ਪੰਜ ਵਜੇ ਦਾ ਸ਼ਾਂਤ ਸਤੋਗੁਣ ਦਾ ਵੇਲਾ ਹੈ। ਠੰਢੀ ਪੌਣ ਦਾ ਰੁਮਕਾ ਚਲ ਰਿਹਾ ਹੈ, ਜੀਵ ਜੰਤੂ ਮਨੁੱਖ ਚੰਗੀ ਮਿੱਠੀ ਨੀਂਦਰ ਵਿਚ ਘੂਕ ਸੁੱਤੇ ਪਏ ਹਨ। ਕਿਤੋਂ ਕੋਈ ਅਸ਼ਨਾਨ ਕਰਨ ਦੀ ਅਵਾਜ਼ ਵੀ ਆਉਂਦੀ ਹੈ। ਹਨੇਰੀ ਦ੍ਵਾਦਸ਼ੀ ਦਾ ਚੰਦ੍ਰਮਾਂ ਆਪਣੀ ਠੰਢੀ ਮੰਦ ਤੇ ਮਨ ਭਾਉਣੀ ਚਾਨਣੀ ਰੁੱਖਾਂ ਉਤੇ ਪਾ ਰਿਹਾ ਹੈ। ਅਜੇਹੇ ਵੇਲੇ ਬਾਗ ਦੇ ਅੰਦਰਵਾਰ ਦੂਰ ਜਿਹੇ ਅੱਗ ਦੀਆਂ ਲਾਟਾਂ ਨਿਕਲ ਰਹੀਆਂ ਹਨ। ਕੋਲ ਵਾਰ ਜਾ ਕੇ ਦੇਖੋ ਤਾਂ ਇਹ ਇਕ ਧੂਣੀ ਹੈ, ਅੱਗ ਲਟ ਲਟ ਬਲ ਰਹੀ ਹੈ, ਜਿਸ ਦੇ ਆਲੇ ਦੁਆਲੇ ਪੰਜ ਚਾਰ ਆਦਮੀ ਬੈਠੇ ਗੱਲਾਂ ਬਾਤਾਂ ਕਰ ਰਹੇ ਹਨ। ਇਹਨਾਂ ਵਿਚ ਇਕ, ਸਰੀਰ ਦੇ ਹੱਛੇ ਰਿਸ਼ਟ ਪੁਸ਼ਟ ਆਦਮੀ ਚੌਂਕੜੀ ਮਾਰੇ ਬੈਠੇ ਹਨ। ਇਨਾਂ ਦਾ ਕੱਦ ਬੜਾ ਲੰਬਾ ਹੈ, ਸਿਰ ਮੂੰਹ ਤੱਛਯਾ ਮੁੱਛਯਾ ਹੈ, ਵਿਚ ਵਿਚ ਬੜੀ ਗੰਭੀਰ ਸੂਰ ਨਾਲ ਬਚਨ ਕਰਦੇ ਵੀ ਸੁਣਾਈ ਦਿੰਦੇ ਹਨ, ਇਹ ਮਾਂਦ੍ਰੀ ਜੀ ਹਨ।

ਇੰਨੇ ਤਕ ਦੋ ਤ੍ਰੀਮਤਾਂ ਦੇ ਆਉਣ ਦੀ ਪੈਖੜ ਮਾਲੂਮ ਹੋਈ ਅਰ ਮਾਂਦ੍ਰੀ ਜੀ ਝੱਟ 'ਚੁੱਪ' ਕਰਕੇ ਘੁੱਗੂ ਹੋ ਗਏ। ਸਿਰ ਨੀਵਾਂ, ਅੱਖਾਂ ਬੰਦ, ਸਰੀਰ ਸਿਥਲ ਤੇ ਸਾਹ ਘੁੱਟਵਾਂ ਚੱਲਣ ਲੱਗ ਪਿਆ। ਬ੍ਰਿਧ ਮਾਈ ਸਮੇਤ ਜਗਿਆਸਨ ਵਿਧਵਾ ਭੀ ਪਹੁੰਚ ਗਈ। ਇਕ ਨਰੇਲ ਤੇ ਰੁਪਯਾ ਅੱਗੇ ਰਖ ਕੇ ਦੋਵੇਂ ਜਣੀਆਂ ਬੈਠ ਗਈਆਂ।

ਮਾਈ - ਮਹਾਰਾਜ! ਆਪ ਬੜੇ ਤਾਂਤ੍ਰੀ ਹੋ, ਕਰਨ ਕਾਰਨ ਸਮਰਥ ਹੋ, ਸਭ ਦੇ ਅੰਦਰ ਦੀ ਜਾਣਨਹਾਰੇ ਹੋ। ਇਹ ਅਨਾਥ ਤ੍ਰੀਮਤ ਵਿਧਵਾ ਹੋ ਗਈ ਹੈ, ਮਨ ਕਿਸੇ ਤਰ੍ਹਾਂ ਖਲੋਂਦਾ ਨਹੀਂ, ਸੁ ਆਪ ਦੇ ਚਰਨਾਂ ਵਿਚ ਪਤੀ ਮਿਲਣ ਦੀ ਭਾਵਨਾ ਰੱਖ ਕੇ ਨੰਗੀਂ ਪੈਰੀਂ ਤੁਰ ਕੇ ਆਈ ਹੈ, ਜਿਉਂ ਜਾਣੋਂ ਕਿਰਪਾ ਕਰੋ, ਇਸ ਦੇ ਮਨ ਦੇ ਮਨੋਰਥ ਪੂਰੇ ਕਰੋ। ਵਿਛੁੜੀ ਕੂੰਜ ਨੂੰ ਇਕ ਵੇਰ ਦਿਦਾਰੇ ਕਰਾ ਦਿਓ।

ਇਕ ਆਦਮੀ ਕੋਲੋਂ ਬੋਲਿਆ - ਮਾਈ! ਘਬਰਾਓ ਨਹੀਂ, ਆਪ ਜੀ ਪੂਰੇ ਜੋਗੀ ਮਾਂਦ੍ਰੀ ਹਨ।

ਦੂਜਾ - ਨਿਸਚਾ ਕਰੋ, ਸਭ ਮਨੋਰਥ ਸਿੱਧ ਹੋਣਗੇ।

ਤੀਜਾ - ਸ੍ਵਰਗ ਦੇਖਣਾ ਚਾਹਤੀ ਹੈ, ਪਤੀ ਦਾ ਮਿਲਾਪ ਚਾਹਤੀ ਹੈ, ਸਭ ਮਿਲ ਜਾਵੇਂਗੇ।

ਵਿਧਵਾ - (ਸ਼ਰਮ ਨਾਲ) ਮੇਰੇ ਧੰਨ ਭਾਗ।

ਮਾਂਦ੍ਰੀ - ਬੇਟੀ! ਕਿਸ ਫਲ ਕੀ ਇੱਛਾ ਹੈ?

ਵਿਧਵਾ - ਕਿਸੇ ਤਰ੍ਹਾਂ ਪਤੀ ਜੀ ਵਲੋਂ ਹਿਰਦਾ ਠੰਢਾ ਹੋ ਜਾਵੇ ਤੇ ਮੈਂ ਚੰਗੇ ਰਾਹੇ ਲੱਗ ਜਾਵਾਂ।

ਮਾਂਦ੍ਰੀ - ਪਤੀ ਕੋ ਪ੍ਰਤੱਖ ਦੇਖੇਂਗੀ? ਦਰਸ਼ਨ ਕਰਾ ਦੇਵੇਂ? ਔਰ ਸ੍ਵਰਗ ਕੀ ਕੁੰਜੀਆਂ ਦੇ ਦੇਂ ਤੇਰੇ ਹਾਥ ਮੇਂ?

ਮਾਈ - ਵਾਹ ਮਹਾਰਾਜ! ਹੋਰ ਕੀ ਚਾਹੀਏ, ਜੇ ਤੁਠੇ ਹੋ ਤਾਂ ਕਰੋ ਮੇਹਰ, ਤੁਹਾਡੇ ਖਜ਼ਾਨੇ ਕਾਹਦੀ ਕਮੀ ਹੈ? ਜੇ ਏਹ ਕਰ ਦਿਓ ਤਾਂ ਨਿਰਾਸ ਤ੍ਰੀਮਤ ਨੂੰ ਹੋਰ ਕਾਹਦੀ ਲੋੜ ਹੈ?

ਇਸ ਪ੍ਰਕਾਰ ਬਚਨ ਬਿਲਾਸ ਕਰਕੇ ਦੋਵੇਂ ਮੂੰਹ ਹਨ੍ਹੇਰੇ ਹੀ ਘਰ ਨੂੰ ਤੁਰ ਗਈਆਂ। ਦੂਜੇ ਦਿਨ ਫੇਰ ਉਸੇ ਵੇਲੇ ਆ ਗਈਆਂ। ਗਲ ਕੀ ਰੋਜ਼ ਦਾ ਨੇਮ ਪੱਕ ਗਿਆ। ਵਿਧਵਾ ਹੁਣ ਸੋਚਦੀ ਹੈ ਕਿ ਪਤੀ ਦੇ ਪਾਸ ਬ੍ਰਹਮ ਲੋਕ ਵਿਚ ਪਹੁੰਚਣ ਦੀ ਸਿੱਕ ਪੂਰੀ ਕਰ ਦੇਣ ਦਾ ਭਰੋਸਾ ਮਾਂਦ੍ਰੀ ਜੀ ਦੇਂਦੇ ਹਨ, ਹੈਨ ਭੀ ਭਲੇ, ਜੋ ਇਨ੍ਹਾਂ ਦੇ ਆਖੇ ਨਾ ਲੱਗੀ ਤਦ ਹੋਰ ਕਿਥੋਂ ਆਸ ਪੂਰੀ ਹੋਵੇਗੀ। ਸਾਕ ਅੰਗ ਤਾਂ ਅਗੇ ਹੀ ਧਨ ਮਾਯਾ ਦੇ ਭੁੱਖੇ ਸਾਬਤ ਹੋ ਚੁਕੇ ਹਨ ਜਿਨ੍ਹਾਂ ਨੇ ਪਤੀ ਵਿਯੋਗ ਦੇ ਮਗਰੋਂ ਕਈ ਵੇਰ ਮੇਰੇ ਨਾਲ ਐਸੇ ਵਰਤਾਉ ਕੀਤੇ ਹਨ ਜੋ ਉਨ੍ਹਾਂ ਦੇ ਲਾਲਚ ਦੇ ਲਖਾਉਣ ਵਾਲੇ ਹਨ।

ਇਸ ਤਰ੍ਹਾਂ ਬੀਬੀ ਪਤੀਜਦੀ ਪਤੀਜਦੀ ਮਾਂਦ੍ਰੀ ਪਰ ਪਤੀਜ ਗਈ। ਇਕ ਦਿਨ ਜਦ ਤ੍ਰੀਮਤ ਪਤੀ ਦੇ ਬੜੇ ਵੈਰਾਗ ਤੇ ਚਾਹ ਵਿਚ ਸੀ, ਤਦ ਮਾਂਦ੍ਰੀ ਨੇ ਠੀਕ ਸਮਾਂ ਤਾੜ ਕੇ ਕਿਹਾ -

ਏਕ ਪਰਬਤ ਕੀ ਸ਼ਿਖਾ ਪਰ ਜਾਨਾ ਹੋਗਾ, ਜਹਾਂ ਸੇ

ਬ੍ਰਹਮ ਲੋਕ ਕੋ ਰਾਸਤਾ ਜਾਤਾ ਹੈ। ਹਮ ਪਰਸੋਂ ਉਧਰ ਕੋ ਚਲੇਂਗੇ। ਜੋ ਸੰਸਾਰ ਸੇ ਮੁਕਤ ਹੋਨੇ ਕੀ ਇੱਛਾ ਹੈ, ਪਤੀ ਕੇ ਦਰਸ਼ਨ ਕਾ ਪ੍ਰੇਮ ਹੈ, ਤੋ ਹਮਾਰੇ ਸੰਗ ਚਲੀ ਚਲੋ।

ਵਿਧਵਾ - ਮਾਂਦ੍ਰੀ ਜੀ! ਮੈਂ ਸਿਰ ਦੇ ਜ਼ੋਰ ਹਾਜ਼ਰ ਹਾਂ, ਨਾਲ ਚੱਲਣ ਨੂੰ ਤਿਆਰ ਹਾਂ, ਕਿਵੇਂ ਦੁੱਖਾਂ ਤੋਂ ਮੇਰਾ ਛੁਟਕਾਰਾ ਕਰੋ ਤੇ ਪਤੀ ਦੀ ਸਦਗਤੀ ਕਰੋ।

ਮਾਂਦ੍ਰੀ - ਅੱਛਾ ਤਿਆਰ ਰਹੋ, ਪਰਸੋਂ ਹਮ ਜਾਏਂਗੇ, ਪਰ ਏਕ ਬਾਤ ਹੈ, ਚਲਤੇ ਸਮਯ ਪੀਛੇ ਕਿਸੀ ਵਸਤੂ ਮੇਂ ਸੰਕਲਪ ਕੋ ਬੰਧਾਯਮਾਨ ਨਹੀਂ ਕਰਨਾ, ਨਹੀਂ ਤੋਂ ਮਨ ਸਥਿਰ ਨਹੀਂ ਹੋਗਾ।

ਵਿਧਵਾ - ਚੰਗਾ ਜੀ।

ਮਾਂਦ੍ਰੀ - 'ਇਸਤ੍ਰੀ ਧਨ' ਵਿਖੇ ਮੋਹ ਤਾਂ ਨਹੀਂ?

ਵਿਧਵਾ - ਮਹਾਰਾਜ! ਮੇਰਾ 'ਇਸਤ੍ਰੀ ਧਨ' ਨਾਲ ਕੋਈ ਮੋਹ ਨਹੀਂ ਹੈ।

ਮਾਂਦ੍ਰੀ - ਦੇਖੋ, ਜਬ ਊਹਾਂ ਚੱਲਕੇ ਚਿੱਲੇ ਬੈਠੀ, ਔਰ ਬੀਰਾਰਾਧਣ ਸ਼ੁਰੂ ਹੋਈ ਔਰ ਮੰਤ੍ਰ ਫੁਰਨ ਕੇ ਸਮੇਂ ਆਏ ਔਰ ਤੰਤ੍ਰੋਂ ਨੇ ਜ਼ੋਰ ਬਾਂਧਾ ਤੋ ਤੁਝੇ ਕਹੀ ਸੰਕਲਪ ਨਾ ਫੁਰੇ।

ਵਿਧਵਾ - ਫੇਰ ਮੈਂ 'ਇਸਤ੍ਰੀ ਧਨ' ਪੁੰਨ ਕਰ ਤੁਰਦੀ ਹਾਂ, ਜਾਂ ਨਾਲ ਲੈ ਚਲਦੀ ਹਾਂ।

ਮਾਂਦ੍ਰੀ - ਨਾਲ ਲੈ ਚੱਲੋ।

ਮਾਈ - ਬੱਚੀ! ਦੇਣਾ ਕਿਸ ਨੂੰ ਹਈ ਤੇ ਤੂੰ ਪਿੱਛੇ ਕਿਹਦੇ ਜੋਗਾ ਛੱਡ ਜਾਣਾ ਹੈ? ਆਪਣੀ ਜੋਖੋ ਆਪਣੀ ਹਿੱਕ ਦੇ ਨਾਲ ਲਾ ਕੇ ਰੱਖੀਂ, ਨਾ ਕੋਈ ਚਿੰਤਾ ਤੇ ਨਾ ਤੌਖਲਾ। ਮਾਂਦ੍ਰੀ ਜੀ ਸੱਚ ਕਹਿੰਦੇ ਹਨ, ਪਿੱਛੋਂ ਧਿਆਨ ਆਉਣੋਂ ਨਹੀਂ ਰਹਿੰਦਾ।

ਵਿਧਵਾ - ਸੱਤ ਬਚਨ! ਮੈਂ ਪਰਸੋਂ ਸਵੇਰੇ ਹੀ ਇਥੇ ਪਹੁੰਚ ਜਾਵਾਂਗੀ।

ਗੱਲ ਕੀ ਅਗਲੇ ਹੀ ਦਿਨ ਅੱਲ੍ਹੜ ਇਸਤ੍ਰੀ ਸਹੁਰਿਆਂ ਪੇਕਿਆਂ ਦਾ ਪਾਇਆ 'ਬੁਰਾ ਦਿਨ' ਤੇ ਪਹਿਲਾ 'ਇਸਤ੍ਰੀ ਧਨ' ਅਰ ਹੋਰ ਵੀ ਜੋ ਕੁਛ ਘਰੋਂ ਢਹੇ ਚੜ੍ਹਿਆ, ਲੈ ਕੇ ਕਰਾਰ ਸਿਰ ਮਾਂਦ੍ਰੀ ਜੀ ਪਾਸ ਪਹੁੰਚ ਗਈ।

ਮਾਂਡਵੀ ਤੋਂ ਟੁਰ ਕੇ ਜੰਮੂ ਤੱਕ ਰੇਲ ਵਿਚ ਅੱਪੜੇ, ਅੱਗੇ ਇਸ ਤੋਂ ਪੈਦਲ ਨਿਰਜਨ ਪਰਬਤਾਂ ਤੇ ਬਿਖੜੀਆਂ ਘਾਟੀਆਂ ਦਾ ਰਸਤਾ ਸ਼ੁਰੂ ਹੋਇਆ, ਜੋ ਵਿਚਾਰੀ ਇਸ ਭਰੋਸੇ ਤੇ ਤਹ ਕਰ ਰਹੀ ਹੈ ਕਿ ਬ੍ਰਹਮ ਲੋਕ ਦੇ ਬੂਹੇ ਅੱਪੜਨਾ ਹੈ।



***'ਚਲਦਾ'***

(ਪੰਨਾ 35 ਦੀ ਬਾਕੀ)

ਹੋਇਆ ਹੁੰਦਾ ਹੈ, ਉਸ ਵੇਲੇ ਉਸ ਨੂੰ ਜਗਾਉਣਾ ਨਹੀਂ ਚਾਹੀਦਾ ਕਿਉਂਕਿ ਉਸ ਦਾ ਸੰਬੰਧ ਇਕ ਬਰੀਕ ਸੂਖਸ਼ਮ ਤਾਰ, ਜਿਸ ਨੂੰ ਸਿਲਵਰ ਕਾਡ ਕਹਿੰਦੇ ਹਨ, ਰਾਹੀਂ ਸਥੂਲ ਸਰੀਰ ਦਾ ਤੇ ਸੂਖਸ਼ਮ ਸਰੀਰ ਦਾ ਸੰਬੰਧ ਜੁੜਿਆ ਹੁੰਦਾ ਹੈ। ਇਸ ਦੌਰਾਨ ਜੇ ਕੋਈ ਜਗਾ ਦੇਵੇ ਤਾਂ ਉਹ ਸਿਲਵਰ ਕਾਡ ਟੁਟ ਜਾਇਆ ਕਰਦੀ ਹੈ ਤੇ ਸੂਖਸ਼ਮ ਸਰੀਰ ਫਿਰ ਦੁਬਾਰਾ ਸਥੂਲ ਸਰੀਰ ਵਿਚ ਪ੍ਰਵੇਸ਼ ਨਹੀਂ ਕਰ ਸਕਿਆ ਕਰਦਾ। ਜਿਸ ਤਰ੍ਹਾਂ ਨਾਲ ਬਾਬਾ ਰਾਮ ਰਾਇ ਜੀ ਦੇ ਸੇਵਕਾਂ ਨੇ ਉਨ੍ਹਾਂ ਦੇ ਸਥੂਲ ਸਰੀਰ ਦਾ ਸਸਕਾਰ ਕਰ ਦਿਤਾ ਸੀ ਅਤੇ ਜਦੋਂ ਸੂਖਸ਼ਮ ਸਰੀਰ ਨੇ ਸਥੂਲ ਰੂਪ ਵਿਚ ਪ੍ਰਵੇਸ਼ ਕਰਨਾ ਚਾਹਿਆ, ਉਦੋਂ ਤਕ ਸਰੀਰ ਅਗਨੀ ਭੇਟ ਹੋ ਕੇ ਸੁਆਹ ਬਣ ਚੁਕਿਆ ਸੀ।

ਸੋ ਇਸ ਕਰਕੇ ਬਾਬਾ ਜੀ ਤੇ ਬੀਜੀ ਨੇ ਪਟਿਆਲਾ ਵਿਖੇ ਰਹਿੰਦਿਆਂ ਅਨੇਕਾਂ ਪ੍ਰੇਮੀਆਂ ਨੂੰ ਗੁਰਮਤਿ ਦੇ ਰਾਹ ਤੇ ਤੋਰਿਆ। ਨਿਡਰਤਾ ਤੇ ਨਿਰਭੈਤਾ ਨਾਲ ਦੂਜੇ ਦੀ ਖਾਮੀ ਨੂੰ ਮੂੰਹ ਉਤੇ ਹੀ ਦੱਸ ਦਿੰਦੇ ਸਨ ਅਤੇ ਦਲੀਲ ਦੇ ਕੇ ਉਸ ਦੀ ਪੂਰੀ ਤਸੱਲੀ ਕਰਵਾ ਦਿੰਦੇ ਸਨ ਜਿਸ ਨਾਲ ਉਸ ਨੂੰ ਗਲਤੀ ਦਾ ਅਹਿਸਾਸ ਹੋ ਜਾਇਆ ਕਰਦਾ ਸੀ। ਸੋ ਮਿਲਟਰੀ ਦੀ ਸਰਵਿਸ ਦਾ ਜੀਵਨ ਵੀ ਬਹੁਤ ਸਾਫ ਸੁਥਰਾ, ਭਗਤੀ ਭਰਪੂਰ ਤੇ ਪਰਉਪਕਾਰੀ ਹੀ ਰਿਹਾ। ਪਰਿਵਾਰਿਕ ਤੇ ਗ੍ਰਹਿਸਤ ਦੀਆਂ ਜ਼ਿੰਮੇਵਾਰੀਆਂ ਦੇ ਬਾਵਜੂਦ ਵੀ ਆਪ ਦੇ ਜੀਵਨ ਵਿਚ ਕਦੀ ਢਹਿੰਦੀ ਕਲਾ ਨੇ ਸਿਰ ਨਹੀਂ ਚੁਕਿਆ, ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿ ਕੇ ਨਵਾਂ ਨਰੋਆ ਜੀਵਨ ਆਪ ਨੇ ਬਿਤਾਇਆ ਤੇ ਜਿੰਨੇ ਵੀ ਉਨ੍ਹਾਂ ਦੇ ਸੰਪਰਕ ਵਿਚ ਆਏ, ਉਨ੍ਹਾਂ ਨੂੰ ਵੀ ਜਾਚ ਸਿਖਾਈ। ਤਕਰੀਬਨ ਦਸ ਸਾਲ ਫੌਜ ਦੀ ਨੌਕਰੀ ਕਰਕੇ 1951 ਵਿਚ ਆਪ ਜੀ ਨੂੰ ਚੰਡੀਗੜ੍ਹ ਸੈਕਟਰੀਏਟ ਵਿਚ ਪੋਸਟਿੰਗ ਕਰਕੇ ਭੇਜ ਦਿਤਾ ਗਿਆ ਕਿਉਂਕਿ 1947 ਵਿਚ ਦੇਸ਼ ਆਜ਼ਾਦ ਹੋਣ ਕਰਕੇ ਪੈਪਸੂ ਦੀ ਰਿਆਸਤ ਖਤਮ ਕਰ ਦਿਤੀ ਗਈ ਅਤੇ ਇਸ ਨੂੰ ਪੰਜਾਬ ਵਿਚ ਸ਼ਾਮਲ ਕਰ ਦਿਤਾ ਗਿਆ ਤੇ ਉਸ ਵੇਲੇ ਦਾ ਪੰਜਾਬ ਅੱਜ ਦੇ ਛੋਟੇ ਜਿਹੇ ਪੰਜਾਬ ਵਰਗਾ ਨਹੀਂ ਸੀ। ਇਸ ਵਿਚ ਹਿਮਾਚਲ ਤੇ ਹਰਿਆਣਾ ਵੀ ਸ਼ਾਮਲ ਸਨ। ਚੰਡੀਗੜ੍ਹ, ਪੰਜਾਬ ਦੀ ਰਾਜਧਾਨੀ ਬਣ ਗਈ ਅਤੇ ਇਹ ਆਪਣੀ ਕਿਸਮ ਦਾ ਨਵਾਂ ਉਸਰ ਰਿਹਾ ਸ਼ਹਿਰ ਸੀ। ਉਸ ਵੇਲੇ ਆਬਾਦੀ ਘਟ ਸੀ। ਕੇਵਲ 22 ਅਤੇ 23 ਸੈਕਟਰ ਹੀ ਆਬਾਦ ਸਨ, ਪੰਜਾਬ ਯੂਨੀਵਰਸਿਟੀ ਅਤੇ ਸੈਕਟਰੀਏਟ, ਹਾਈਕੋਰਟ ਆਦਿ ਦੀਆਂ ਇਮਾਰਤਾਂ ਹੀ ਬਣੀਆਂ ਸਨ।



# ਜੇਲ੍ਹ ਚਿੱਠੀਆਂ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

*(ਲੜੀ ਜੋੜਨ ਲਈ ਦੇਖੋ, ਦਸੰਬਰ ਅੰਕ, ਪੰਨਾ-39)*

ਰਸਤਾ ਬੜਾ ਹੀ ਰਮਣੀਕ ਸੁੰਦਰ ਕੁਦਰਤੀ ਨਜ਼ਾਰਿਆਂ ਵਾਲਾ ਸੀ। ਚਾਰ ਚੌਫੇਰੇ ਕੋਸਾਂ ਤਕ ਚਾਲੀ ਮੀਲ ਦੇ ਪੰਧ ਅੰਦਰ ਸੰਘਣਾ ਜੰਗਲ ਹੀ ਜੰਗਲ ਸੀ ਜਿਸ ਵਿਚ ਜੰਗਲੀ ਜਾਨਵਰ ਰੋਝ, ਰਿੱਛ, ਸ਼ੇਰ, ਬਾਘ ਆਦਿ ਦਾ ਵਾਸਾ ਹੈਸੀ। ਅੱਧ ਵਿਚ ਪੜਾਉ ਜਿਹਾ ਆਇਆ, ਜਿਥੇ ਪੰਜ ਕੁ ਮਿੰਟ ਲਈ ਹਲਟ (ਠਹਿਰ) ਹੋਈ। ਅਸਾਂ ਰੱਜ ਕੇ ਜਲ ਸ਼ਰਦੌਨੇ ਛਕੇ ਹੋਏ ਸਨ। ਸਾਰਿਆਂ ਨੂੰ ਸ਼ੱਰਿਆਂ ਦਾ ਜ਼ੋਰ ਪਿਆ ਹੋਇਆ ਸੀ ਪਰੰਤੂ ਸਾਨੂੰ ਸ਼ੱਰਾ ਛੱਡਣ ਲਈ ਮੋਟਰ ਤੋਂ ਉਤਰਨ ਨ ਦੇਣ। ਕਹਿਣ ਬੜੇ ਸਾਹਿਬ ਤੋਂ ਪੁੱਛ ਲਵੋ। ਬੜੇ ਸਾਹਿਬ ਦੀ ਮੋਟਰ ਸਭ ਤੋਂ ਪਿੱਛੇ ਸੀ ਅਸੀਂ ਉਸਨੂੰ ਸਦ ਬੁਲਾਇਆ। ਦੇਖੀਏ ਤਾਂ ਬੜਾ ਸਾਹਿਬ ਗੋਰਾ ਸ਼ੋਹ ਪਰ ਪੁੱਠੀ ਟੋਪੀ ਵਾਲਾ ਪੰਜਾਬੀ ਹੈ। ਪਿਛੋਂ ਪੁਛਣ ਤੇ ਪਤਾ ਲੱਗਾ ਕਿ ਇਹ ਦੇਸੀ ਸਾਹਿਬ ਜੇਲ੍ਹਾਂ ਦਾ ਇਨਸਪੈਕਟਰ ਜਨਰਲ ਹੈ ਅਤੇ ਇਸ ਦਾ ਨਾਂ ਬਾਵਾ ਜੀਵਨ ਸਿੰਘ ਹੈ ਜੋ ਵਲਾਇਤ ਜਾ ਕੇ ਮੂੰਹ ਸਿਰ ਮੁਨਾ ਕੇ ਬਿਗੜ ਪੰਥੀ ਹੋ ਗਿਆ ਹੈ। ਸਾਰਾ ਅਖਤਿਆਰ ਤੇ ਜ਼ੁੰਮੇਵਾਰੀ ਏਸ ਦੀ ਹੀ ਸੀ। ਏਸੇ ਦੀ ਜ਼ੁੰਮੇਵਾਰੀ ਤੇ ਹੀ ਅਸੀਂ ਏਥੇ ਬੁਲਾਏ ਗਏ ਸੀ। ਅੰਡੇਮਾਨ ਵਾਲੇ ਤਾਂ ਹੋਰ ਪੰਜਾਬੀ ਪੁਲੀਟੀਕਲ ਲੈਣੋਂ ਨਾਂਹ ਕਰ ਚੁੱਕੇ ਸਨ। ਪਹਿਲੇ ਮੁਕੱਦਮਾ ਸਾਜਸ਼ ਦੇ ਪੁਲੀਟੀਕਲ ਕੈਦੀ ਲੈ ਕੇ ਹੀ ਉਹ ਤੰਗ ਆ ਗਏ ਸਨ. ਓਹੀ ਪਹਿਲਾ ਜੱਥਾ ਭੀ ਓਨ੍ਹਾਂ ਤੋਂ ਨਹੀਂ ਸਾਂਭਿਆ ਜਾਂਦਾ ਸੀ। ਇਸ ਕਰਕੇ ਅੰਡੇਮਾਨੀ ਜੇਲ੍ਹ ਅਫਸਰਾਂ ਨੇ ਜਵਾਬ ਦੇ ਦਿਤਾ ਕਿ ਅਸੀਂ ਹੋਰ ਪੰਜਾਬੀ ਪੁਲੀਟੀਕਲ ਨਹੀਂ ਲਵਾਂਗੇ। ਅੰਡੇਮਾਨ ਤੋਂ ਜਵਾਬ ਲੈ ਕੇ ਪੰਜਾਬ ਗਵਰਨਮਿੰਟ ਨੇ ਹਿੰਦੁਸਤਾਨ ਦੀਆਂ ਸਾਰੀਆਂ ਸੂਬਕ ਗਵਰਨਮਿੰਟਾਂ ਨਾਲ ਅਸਾਡੇ ਸਾਂਭ ਲੈਣ ਪ੍ਰਥਾਇ ਲਿਖਤਾਂ ਪੜਤਾਂ ਕੀਤੀਆਂ ਪ੍ਰੰਤੂ ਕਿਸੇ ਸੂਬਕ ਗਵਰਨਮਿੰਟ ਨੇ ਅਸਾਡੇ ਸਾਂਭਣ ਦੀ ਹਾਮੀ ਨਾ ਭਰੀ। ਬਿਹਾਰ ਉੜੀਸਾ ਦੀ ਗਵਰਨਮਿੰਟ ਦੇ ਪਾਸ ਜਦ ਮਾਮਲਾ ਪੇਸ਼ ਹੋਇਆ ਤਾਂ ਉਨ੍ਹਾਂ ਆਪਣੇ ਇਸ ਜੇਲ੍ਹ ਅਫਸਰ ਬਾਵੇ ਦੀ ਰਾਇ ਪੁੱਛੀ ਤਾਂ ਇਸ ਨੇ ਹਾਮੀ ਭਰੀ ਕਿ ਪੰਜਾਬੀ ਸਿੱਖ ਪੁਲੀਟੀਕਲਾਂ ਨੂੰ ਮੈਂ ਸਾਂਭੂੰਗਾ। ਪ੍ਰੰਤੂ ਇਸ ਸ਼ਰਤ ਉਤੇ ਕਿ ਪੰਜਾਬ ਗਵਰਨਮਿੰਟ ਉਹਨੂੰ ਪੂਰੇ ਪੁਲੀਟੀਕਲ ਹਕੂਕ ਵਾਲੇ ਖਰਚ ਅਖਰਾਜਾਤ ਦੇਣ ਦਾ ਜ਼ਿੰਮਾਂ ਲਵੇ। ਪੰਜਾਬ ਗਵਰਨਮਿੰਟ ਨੇ ਬਾਵਾ ਜੀਵਨ ਸਿੰਘ ਦੀਆਂ ਸਭ ਸ਼ਰਤਾਂ ਮੰਨੀਆਂ ਅਤੇ ਦੋ ਰੁਪਏ ਰੋਜ਼ ਫੀ ਆਦਮੀ ਖਰਚਾ ਦੇਣਾ ਕਬੂਲ ਕੀਤਾ। ਇਸ ਤਰ੍ਹਾਂ ਸਾਨੂੰ ਹਜ਼ਾਰੀ ਬਾਗ ਭੇਜਣ ਦੀ ਸਕੀਮ ਬੱਝੀ। ਚਾਹੇ ਪੁਲਿਸੀ ਜਰਨੈਲ ਆਦਿਕ ਹੋਰ ਬੜੇ ਬੜੇ ਅਫਸਰ ਭੀ ਅਸਾਡੇ ਨਾਲ ਹੈ ਸਨ, ਪ੍ਰੰਤੂ ਪੁੱਛਗਿੱਛ ਇੰਤਜ਼ਾਮੀ ਅਖਤਿਆਰ ਸਾਰਾ ਬਾਵੇ ਦਾ ਹੀ ਸੀ।

ਸਾਡੇ ਸਾਹਮਣੇ ਜਦ ਉਹਦੀ ਮੋਟਰ ਆਈ ਤਾਂ ਮੈਂ ਸਮਝਿਆ ਕਿ ਕੋਈ ਯੂਰਪੀਨ ਗੋਰਾ ਅਫਸਰ ਹੀ ਹੈ। ਅੰਗਰੇਜ਼ੀ ਵਿਚ ਗਿਟ ਮਿਟ ਕਰ ਕੇ ਮੈਂ ਉਸ ਨੂੰ ਪੁਛਿਆ ਕਿ ਸਭ ਸਿੰਘ ਸ਼ੱਰਾ ਛੱਡਣ ਤੋਂ ਤੰਗ ਬੈਠੇ ਹਨ। ਤਾਂ ਓਸ ਆਖਿਆ, ਧੁਰ ਜਾ ਕੇ ਹੀ ਇਜਾਜ਼ਤ ਮਿਲੇਗੀ। ਮੈਥੋਂ ਆਮੁਹਾਰੇ ਆਪਣੀ ਬੋਲੀ ਵਿਚ ਹੀ ਮੂੰਹੋਂ ਇਹ ਨਿਕਲ ਗਿਆ ਕਿ ਤਦ ਤਕ ਬੜਾ ਜ਼ੁਲਮ ਹੈ। ਉਸ ਆਖਿਆ, ਜ਼ੁਲਮ ਨਹੀਂ ਇਹ ਇੰਤਜ਼ਾਮ ਹੈ। ਮੈਂ ਆਖਿਆ, ਇੰਤਜ਼ਾਮ ਨਹੀਂ ਇਹ ਇੰਤਕਾਮ ਹੈ। ਨਾਲੇ ਬੜੀ ਭਾਰੀ ਤੁਹਾਡੀ ਕਾਇਰਤਾ ਹੈ। ਓਸ ਆਖਿਆ, ਕਾਇਰਤਾ ਕਿਉਂ ਹੈ? ਮੈਂ ਆਖਿਆ ਸਾਥੋਂ ਦੁੱਗਣੇ ਚੌਗਣੇ ਤੁਹਾਡੇ ਪਾਸ ਸੰਗੀਨੀ ਪਹਿਰੇ ਹਨ। ਹਥਕੜੀਆਂ ਅਤੇ ਡੰਡੇ ਬੇੜੀਆਂ ਵਿਚ ਅਸੀਂ ਜਕੜੇ ਹੋਏ ਹਾਂ ਅਤੇ ਸੜਕ ਉਤੇ ਥਾਉਂ ਥਾਈਂ ਫਰਲਾਂਗ ਫਰਲਾਂਗ ਦੇ ਫਾਸਲੇ ਪਰ ਤੁਹਾਡੀਆਂ ਮਿਲਟਰੀ ਗਾਰਦਾਂ ਖੜੀਆਂ ਹਨ। ਫੇਰ ਤੁਹਾਨੂੰ ਸਾਡੇ ਭੱਜ ਜਾਣ ਦਾ ਖਤਰਾ ਹੈ। ਇਹ ਤੁਹਾਡੀ ਕਾਇਰਤਾ ਨਹੀਂ ਤਾਂ ਹੋਰ ਕੀ ਹੈ? ਉਹ ਤਾਂ ਚੁੱਪ ਹੋ ਗਿਆ। ਪਾਸੋਂ ਪੁਲਿਸੀ ਜਰਨੈਲ ਬੋਲਿਆ ਕਿ ਮੋਟਰਾਂ ਵਿਚ ਖੜ੍ਹੇ ਖੜੋਤੇ ਹੀ ਪਿਸ਼ਾਬ ਕਰ ਲਵੋ, ਤਾਂ ਮੈਂ ਉਨ੍ਹਾਂ ਦੀ ਅੰਗਰੇਜ਼ੀ ਬੋਲੀ ਵਿਚ ਹੀ ਉਸ ਨੂੰ ਉਤਰ ਦਿਤਾ ਕਿ ਇਹ ਤੁਹਾਡੀ ਮਗਰਬੀ ਤਹਿਜ਼ੀਬ ਹੈ।

ਗੱਲ ਕੀ ਅਸਾਂ ਨੂੰ ਨਾ ਹੀ ਸ਼ੱਰੇ ਛੱਡਣ ਦਿਤੇ। ਅਸੀਂ ਬੜੇ ਔਖੇ ਹੋਏ ਅਤੇ ਘੁਟੇ ਘੁਟਾਏ ਫਸੇ ਫਸਾਏ ਬੈਠੇ ਰਹੇ। ਹੋਰ ਕਰੀਏ ਭੀ ਕੀ 'ਕਹਿਰੇ ਦਰਵੇਸ਼ ਬਰ ਜਾਨੇ ਦਰਵੇਸ਼।' ਹਜ਼ਾਰੀ ਬਾਗ ਪਹੁੰਚਦਿਆਂ ਨੂੰ ਰਾਤ ਪੈ ਗਈ। ਅਸਾਂ ਨੂੰ ਸਣੇ ਮੋਟਰੀਂ ਜੇਲ੍ਹ ਅੰਦਰ ਦਾਖਲ ਕੀਤਾ ਗਿਆ। ਜੇਲ੍ਹ ਅੰਦਰ ਸਾਨੂੰ ਵਾੜ ਕੇ ਜਰਨੈਲ ਹੋਰੀਂ ਸਾਡੇ ਪਾਸ ਆਏ ਅਤੇ ਆਉਂਦੇ ਹੀ ਮੈਨੂੰ ਮੁਖਾਤਬ ਹੋ ਕੇ ਕਿਹਾ ਕਿ 'ਅਬ ਜ਼ੁਲਮ ਨਹੀਂ ਹੋਵੇਗਾ। ਖਾਤਰ ਜਮਈ ਰੱਖੋ। ਚਲੋ! ਪਹਿਲਾਂ ਪਿਸ਼ਾਬ ਕਰੋ। ਉਹ ਬੜਾ ਨਾਦਮ ਅਤੇ ਸ਼ਰਮਿੰਦਾ ਹੋਇਆ ਪ੍ਰਤੀਤ ਹੁੰਦਾ ਸੀ ਅਤੇ ਸਾਨੂੰ ਭੀ ਇਹ ਪਤਾ ਕਰਕੇ ਕਿ ਉਹ ਸਾਡਾ ਪੰਜਾਬੀ ਭਰਾ ਹੀ ਹੈ, ਉਸ ਦਾ ਕੁਛ ਲਿਹਾਜ਼ ਹੀ ਕਰਨਾ ਬਣਿਆ। ਜਾਂਦਿਆਂ ਨੂੰ ਸਭ ਸਾਮਾਨ ਤਿਆਰ, ਅੱਡੋ ਅਡੀ ਕੋਠੜੀਆਂ ਵਿਚ ਜਲ ਦੀਆਂ ਬਾਲਟੀਆਂ ਇਸ਼ਨਾਨ ਲਈ ਭਰੀਆਂ ਪਈਆਂ ਅਤੇ ਦੋ ਦੋ ਜੇਲ੍ਹ ਪੁਸ਼ਾਕਾਂ ਕੋਰੀਆਂ ਅਤੇ ਨਵੀਆਂ ਨੁੱਕ ਸਭ ਦੀਆਂ ਸੀਟਾਂ ਉਤੇ ਧਰੀਆਂ ਪਈਆਂ। ਇਕ ਇਕ ਪਰਨਾ ਭੀ ਕਛਹਿਰੇ ਬਦਲਣ ਨੂੰ ਧਰਿਆ ਪਿਆ। ਸਰਬ ਲੋਹ ਦੇ ਬਾਟੇ ਥਾਲੀਆਂ ਅਤੇ ਇਕ ਇਕ ਕੋਰੀ ਸੁਰਾਹੀ ਜਲ ਭਰਨ ਲਈ ਸਭ ਦੀ ਕੋਠੀ ਵਿਚ ਮਉਜੂਦ ਪਈ। ਸੋਲਾਂ ਕੋਠੀਆਂ ਦੇ ਤਿੰਨ ਬਲਾਕ ਅੱਗੜ ਪਿੱਛੜ ਲਾਗੋ ਲਾਗੀ ਸਨ। ਤੇਹਾਂ ਵਿਚ ਹੀ ਸਾਨੂੰ ਵੰਡਿਆ ਗਿਆ।

ਹਜ਼ਾਰੀ ਬਾਗ ਆਉਣ ਸਾਰ ਹੀ ਰੁੱਤ ਹੋਰ ਦੀ ਹੋਰ ਹੋ ਗਈ। ਮਾਨੋ ਸਾਨੂੰ ਭਖਦੇ ਭੱਠਾਂ ਵਿਚੋਂ ਕੱਢ ਕੇ ਠੰਡੇ ਠਾਰ ਬਰਫਾਨੀ ਗੁਫਿਆਂ ਵਿਚ ਬ੍ਰਾਜਮਾਨ ਕੀਤਾ ਗਿਆ। ਜੇਲ੍ਹ ਕੀ ਹੈ? ਅਸਾਡੇ ਵਾਸਤੇ ਸ਼ਿਮਲਾ ਬਨਿਆ ਹੋਇਆ ਹੈ। ਉਚੇ ਪਹਾੜੀ ਟਿੱਲੇ ਨੂੰ ਕੱਟ ਕੇ ਬਣੇ ਹੋਏ ਪੁਰਾਤਨ ਜ਼ਮਾਨੇ ਦੇ ਕਿਸੇ ਕਿਲੇ ਨੂੰ ਤਬਦੀਲ ਕਰਕੇ ਜੇਲ੍ਹ ਬਣਾਇਆ ਹੋਇਆ ਹੈ। ਚਾਹੇ ਅਸਾਂ ਨੂੰ ਕੋਠੜੀਆਂ ਵਿਚ ਹੀ ਬੰਦ ਕੀਤਾ ਗਿਆ, ਪਰ ਕੋਠੜੀਆਂ ਕਾਹਦੀਆਂ ਹਨ, ਸੀਤ ਬਲੌਰੀ ਬੰਗਲੌਰੀਆਂ ਹਨ। ਅੰਦਰੋਂ ਚੂਨੇ ਗੱਚ ਸੀਮਿੰਟ ਕੀਤੇ ਹੋਏ ਫਰਸ਼, ਸਫਾਈ ਹੱਦ ਦਰਜੇ ਦੀ, ਉਚੀਆਂ ਪਲਿੰਥਾਂ ਉਤੇ ਉਸਾਰੀਆਂ ਹੋਈਆਂ ਹਵਾਦਾਰ ਕੋਠੜੀਆਂ। ਚਾਹੇ ਉਚੀਆਂ ਉਚੀਆਂ ਕੰਧਾਂ ਚਾਰ ਚੌਫੇਰੇ ਹੈਸਨ ਅਤੇ ਤਕੜਾਈ, ਮਜ਼ਬੂਤੀ ਦੀ ਖਾਤਰ ਦੀਵਾਰਾਂ ਭੀ ਬੜੀਆਂ ਬੜੀਆਂ ਉਚੀਆਂ ਸਨ। ਮੂਹਰੇ ਵਗਲੇ ਹੋਏ ਉਚੀਆਂ ਉਚੀਆਂ ਕੰਧਾਂ ਵਾਲੇ ਛੋਟੇ ਛੋਟੇ ਵਿਹੜੇ ਅਤੇ ਵਿਹੜਿਆਂ ਦੇ ਅੱਗੇ ਫੇਰ ਪੰਜ ਛੇ ਫੁੱਟ ਦੀ ਵਿੱਥ ਛੱਡ ਕੇ ਸਭ ਕੋਠੀਆਂ ਦੇ ਵਿਹੜਿਆਂ ਸਨਮੁਖ ਸਾਂਝੀ ਪਥਰੇਲੀ ਦੀਵਾਰ ਉਸਾਰੀ ਹੋਈ ਅਤੇ ਕੋਠੜੀਆਂ ਦੇ ਪਿਛੋਕੜ ਭੀ ਅਹਾਤਾ ਉਚੀਆਂ ਦੀਵਾਰਾਂ ਦਾ ਵਗਲਿਆ ਹੋਇਆ ਸੀ ਪਰ ਫੇਰ ਭੀ ਹਵਾ ਖੁਲ੍ਹੀ ਡੁਲ੍ਹੀ ਪੈਂਦੀ ਰਹਿੰਦੀ ਸੀ। ਜੇ ਪੰਜਾਬ ਅਥਵਾ ਮਦਰਾਸ ਅਹਾਤੇ ਤੇ ਜੇਲ੍ਹਾਂ ਅੰਦਰ ਅਜੇਹੀਆਂ ਕੋਠੀਆਂ ਬਣੀਆਂ ਹੋਈਆਂ ਹੁੰਦੀਆਂ ਤਾਂ ਏਹਨਾਂ ਦੇ ਅੰਦਰ ਸਾਹ ਘੁੱਟ ਕੇ ਮਰ ਜਾਣ ਦੇ ਹੰਦੇਸੇ ਹੁੰਦੇ ਪਰ ਏਥੇ ਤਾਂ ਅੰਦਰ ਵੜਨ ਸਾਰ ਹੀ ਬ੍ਰਿਤੀਆਂ ਖਿੜ ਗਈਆਂ। ਸਾਡੇ ਉਥੇ ਵਾਰਦ ਹੋਣ ਦੀ ਦੇਰ ਸੀ ਕਿ ਮੇਘਲਾ ਮੂਸਲਾਧਾਰ ਹੋ ਕੇ ਬਰਸਨ ਲਗ ਪਿਆ ਅਤੇ ਅਜੇਹੀ ਝੜੀ ਲੱਗੀ ਕਿ ਮੁੜ ਮਹੀਨਿਆਂ ਬੱਧੀ ਮੀਂਹ ਥੰਮਿਆ ਹੀ ਨਹੀਂ। ਹਰ ਦਮ ਖਿਨ ਖਿਨਾਂਤ ਅਤੇ ਦਿਨ ਰਾਤ ਨਿੰਮੀ ਨਿੰਮੀ (ਮਿੰਨੀ ਮਿੰਨੀ) ਪੁਹਾਰ ਪੈਂਦੀ ਰਹੇ। ਬਿਹਾਰ ਦੇ ਵਸਨੀਕ ਆਖਣ ਕਿ ਅਜੇਹੀ ਬਰਖਾ ਦੀ ਬਹਾਰ ਅੱਗੇ ਕਦੇ ਨਹੀਂ ਬੱਝੀ, ਮਾਨੋ ਸਾਡੇ ਆਗਮਨ ਵਿਚ ਹੀ ਮੇਘਲਾ ਮਸਤ ਹੋਇਆ ਹੈ। ਮੁਲਤਾਨੀ ਹੁੱਸੜ ਦੇ ਅਸਹਿ ਤਪਤਾਉ ਪਿਛੋਂ ਕਰਤੇ ਪੁਰਖ ਨੇ ਇਹ ਨਿਮਾਣੀਆਂ ਸਹਿਕਦੀਆਂ ਜਿੰਦਾਂ ਟਹਿਕਦੀਆਂ ਰੱਖਣ ਲਈ ਹਜ਼ਾਰੀ ਬਾਗ ਅੰਦਰ ਹੁਨਾਲ ਵਿਚ ਹੀ ਸਿਆਲ ਬਣਾ ਦਿਤਾ। ਉਚੀਆਂ ਕੰਧਾਂ ਉਪਰਦੀ ਥੋੜ੍ਹਾ ਕਿੰਚਤ ਮਾਤਰ ਹੀ ਅਕਾਸ਼ ਉਫਕ ਦਾ ਕੁਦਰਤੀ ਨਜ਼ਾਰਾ ਕਾਦਰੀ ਯਾਦ ਦੀਆਂ ਅਗੰਮੀ ਕਾਂਗਾਂ ਉਪਜਾਉਣ ਹਿਤ ਸਹਾਈ ਹੋ ਜਾਂਦਾ ਸੀ। ਅਹਿਨਿਸ ਲਿਵ ਡੋਰੀ ਹਰਿ ਚਰਨਨ ਸੰਗ ਜੁੜੀ ਹੀ ਰਹੇ। ਨਾਮ ਅਭਿਆਸ ਤੋਂ ਸੁਰਤੀ ਬ੍ਰਿਤੀ ਇਕ ਛਿੰਨ ਭੀ ਉਖੜਨੀ ਨਾ ਪਾਵੇ। 'ਵਾਹ ਕਰਤੇ ਤੇਰੇ ਰੰਗ! ਬੰਦੀਆਂ ਅੰਦਰ ਬੰਦਗੀ ਕਰਾਉਣ ਦੇ ਭੀ ਤੇਰੇ ਅਨੋਖੇ ਢੰਗ ਹਨ। ਸੱਚ ਹੈ –

*ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥*
*ਪੰਨਾ – 825*

ਵਾਹ ਸਾਹਿਬਾ! ਵਾਹ ਸਿਰਜਣਹਾਰ ਕਰਤਾਰ!

*ਰਾਗੁ ਆਸਾ ਮ. ੧ ਛੰਤ ਘਰ ੨*
*ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ॥*
*ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣਹਾਰੁ ਜੀਉ॥*
*ਦੂਖ ਬਿਸਾਰਣਹਾਰੁ ਸੁਆਮੀ ਕੀਤਾ ਜਾ ਕਾ ਹੋਵੈ॥*
*ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ॥*
*ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ॥*
*ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ॥*
*ਪੰਨਾ – 436*

ਦੁਖ ਵਿਚ ਸੁਖ ਮਨਾਵਣ ਦੇ ਅਤੇ ਆਪਣੀ ਭਗਤੀ ਆਪ ਦ੍ਰਿੜ੍ਹਾਉਣ ਦੇ ਤੇਰੇ ਨਿਰਾਲੇ ਹੀ ਚੋਜ ਹਨ। ਬਿਖੜੇ ਅਸਥਾਨਾਂ ਅੰਦਰ ਭੀ ਆਪਣੀ ਭਗਤੀ ਦੇ ਆਪ ਰੰਗ ਚੜ੍ਹਾ ਕੇ ਆਪੇ ਹੀ ਭਾਣੇ ਮਿੱਠੇ ਕਰ ਕੇ ਆਪਣੇ ਜਨਾਂ ਤੋਂ ਆਪਣੇ ਦਰ ਦਰ ਦੇ ਭੇਖਾਰੀ ਸੇਵਕਾਂ ਤੋਂ ਆਪ ਹੀ ਮਨਵਾਉਂਦਾ ਹੈਂ। ਨਹੀਂ ਤਾਂ ਇਸ ਮਨੁੱਖ ਬਪੜੇ ਦੀ ਕੀ ਹੈਸੀਅਤ ਹੈ ਕਿ ਆਪੇ ਭਾਣਾ ਮਿੱਠਾ ਕਰ ਕੇ ਮੰਨ ਸਕੇ। ਸੱਚ ਹੈ –

*ਰਾਗ ਸੂਹੀ ਮ. ੫ ਘਰੁ ੭*
*ਤੇਰਾ ਭਾਣਾ ਤੂੰਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ॥*
*ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ॥*
*ਮੇਰੇ ਰਾਮ ਰਾਇ ਸੰਤਾ ਟੇਕ ਤੁਮਾਰੀ॥*
*ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ॥*
*ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾਨਿਧਿ ਮਨਸਾ ਪੂਰਣਹਾਰਾ॥*
*ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ॥*
*ਤੂ ਅਥਾਹੁ ਅਪਾਰ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ॥*
*ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖ ਦਾਤੇ॥*
*ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ॥*
*ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ॥*
*ਪੰਨਾ – 747*

ਵਾਹ ਬਿਖੜੇ ਦਾਵ ਲੰਘਾਵਨਹਾਰ ਮੇਰੇ ਸਤਿਗੁਰੂ! ਵਾਹ ਅਗਨ ਝਕੋਲਿਆਂ ਵਿਚ ਠੰਡੇ ਝੋਲੇ ਦੇਵਣਹਾਰ। ਅੱਜ ਸੱਚਮੁੱਚ ਤੈਂ ਠੰਡ ਵਰਤਾ ਦਿਤੀ –

*ਤਪਤਿ ਮਾਹਿ ਠਾਢਿ ਵਰਤਾਈ॥*
*ਅਨਦੁ ਭਇਆ ਦੁਖ ਨਾਠੇ ਭਾਈ॥* *ਪੰਨਾ – 287*

ਮਚਦੀਆਂ ਅਗਨੀਆਂ ਦੇ ਭਾਂਬੜਾਂ ਵਿਚ ਤੂੰ ਆਪ ਉਭਾਰਨਹਾਰ ਹੈਂ। ਜਿਥੇ ਤੇਰਾ ਸਿਮਰਨ ਹੈ ਤਿਥੇ ਤੈਂ ਸਚਮੁੱਚ ਉਪਾਧਿਗਤਿ ਕੀਨੀ ਮੇਰੇ ਸਾਹਿਬਾ! ਅੱਜ ਆ ਮੁਹਾਰੇ ਇਹ ਗੁਰਵਾਕੀ ਸ਼ਬਦ ਉਤਕੰਠ ਹੋ ਹੋ ਕੀਰਤਨ ਵਿਚ ਆ ਰਹੇ ਹਨ ਅਤੇ ਸੁਰਤੀ ਸੁਰਤ ਰਲਾ ਰਹੇ ਹਨ। ਵਾਹ! ਵਾਹ!!

*ਸੂਹੀ ਮ. ੫ ਘਰੁ ੭*
*ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ॥*
*ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ॥*
*ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ॥*
*ਤੇਰੀ ਟੇਕ ਭਰਵਾਸਾ ਤੁਮਰਾ ਜਪਿ ਨਾਮੁ ਤੁਮਾਰਾ ਉਧਰੇ॥*

*ਅੰਧ ਕੂਪ ਤੇ ਕਾਢਿ ਲੀਏ ਤੁਮ ਆਪਿ ਭਏ ਕਿਰਪਾਲਾ॥*
*ਸਾਰਿ ਸਮਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ॥*
*ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ॥*
*ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ॥*
*ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ॥*
*ਨਾਨਕ ਦਇਆ ਕਰੀ ਸੁਖ ਦਾਤੈ ਭੇਟਿਆ ਸਤਿਗੁਰੁ ਪੂਰਾ॥*
*ਪੰਨਾ - 748*

ਵਾਹੁ! ਵਾਹੁ!! ਆ-ਮੁਹਾਰੀਆਂ ਕੀਰਤਨ ਦੀਆਂ ਕਾਂਗਾਂ ਉਠੀਆਂ ਅਤੇ ਜ਼ੋਰੋ ਜ਼ੋਰੀ ਕੀਰਤਨ ਦੀਆਂ ਧੁਨੀਆਂ ਬਲੰਦ ਹੋ ਗਈਆਂ। ਅਮਰੀ ਵੇਗ ਨੂੰ ਕੌਣ ਥੰਮੇ? ਜੰਗਲ ਵਿਚ ਮੰਗਲ ਬਣ ਗਏ। ਬੰਦੀ ਖਾਨੇ ਦੀਆਂ ਕਾਲ ਕੋਠੜੀਆਂ ਬੰਦਗੀ ਦੇ ਗੁਫੇ ਅਤੇ ਕੀਰਤਨ ਕ੍ਰਿਸ਼ਮੇ ਹਰਿ ਬੈਕੁੰਠ ਬੁੰਗੇ ਹੋ ਭਾਸੇ।

*ਸੂਹੀ ਮਹਲਾ ੫*
*ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈ ਹਾਰਾ॥*
*ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ।।*
*ਮੇਰੇ ਰਾਮਰਾਇ ਜਿਉ ਰਾਖਹਿ ਤਿਉ ਰਹੀਐ॥*
*ਤੁਧ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ॥*
*ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ।।*
*ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ॥*
*ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ।।*
*ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ॥*
*ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ॥*
*ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ॥*
*ਪੰਨਾ - 749*

ਅਜਿਹੀ ਬ੍ਰਿਤੀ ਬੇਧਵੀਂ ਧੁਨੀ ਉਨਮਨਾਰ ਹੋਈ ਕਿ ਸਨਾਟਾ ਛਾ ਗਿਆ। ਹਜ਼ਾਰੀ ਬਾਗ ਜੇਲ੍ਹ ਦੇ ਕਰਮਚਾਰੀ ਚੱਕ੍ਰਤ ਹੋ ਕੇ ਠਠੰਬਰ ਖੜ੍ਹੇ। ਖ਼ਾਲਸਾ ਆਪਣੀਆਂ ਮਸਤ ਮਗਨਾਰੀਆਂ ਵਿਚ ਮਸਤ।

ਓਧਰ ਹੋਰ ਕੋਠੀਆਂ ਵਾਲਿਆਂ ਨੂੰ ਪ੍ਰਸ਼ਾਦਾ ਵਰਤੀਜਣਾ ਸ਼ੁਰੂ ਹੋ ਗਿਆ। ਦਾਸ ਨੂੰ ਭੀ ਹਲੂਨਿਆਂ ਝੂਣਿਆਂ ਅਤੇ ਪ੍ਰਸ਼ਾਦ ਛਕਣ ਲਈ ਸਾਵਧਾਨ ਕੀਤਾ। ਦਾਸ ਦੀਆਂ ਭੁੱਖਾਂ ਤਾਂ ਸਭ ਗਵਾਈਆਂ ਗਈਆਂ ਸਨ ਅਤੇ ਸਤਿਗੁਰੂ ਨੇ ਪਰਤੱਗਿਆ ਦੀ ਪੈਜ ਭੀ ਰੱਖਣੀ ਸੀ। ਓਵੇਂ ਜਿਵੇਂ ਬਿਹਾਰੀ ਬ੍ਰਾਹਮਣਾਂ ਦਾ ਤਿਆਰ ਕੀਤਾ ਭੋਜਨ ਵਰਤੀਜਨ ਲਗ ਗਿਆ। ਨਾਨਾ ਪ੍ਰਕਾਰੀ ਭਾਂਤ ਭਾਂਤ ਦੇ ਖਾਣੇ ਤਿਆਰ ਹੋਏ। ਕਿਥੇ ਪੰਜਾਬ ਜੇਲ੍ਹਾਂ ਦੇ ਕਚਨਿਕੱਚੇ ਛੋਲੇ ਸੂੜ੍ਹਿਆਂ ਦੇ ਭੁੱਸਰੇ ਅਤੇ ਮੋਠ ਰੁਆਂਹੀ ਦਾਲਾਂ ਅਤੇ ਕਿਥੇ ਵੰਨ ਸੁਵੰਨੇ ਭਾਜੇ, ਰਾਇਤੇ, ਚਟਣੀਆਂ, ਮਾਂਹ ਮੂੰਗੀ ਦੀਆਂ ਛਮਕਵੀਆਂ (ਤੜਕੇ ਲੱਗੀਆਂ) ਦਾਲਾਂ ਤੇ ਗਰੁੜਾ ਖਾਣਾ ਦੁਧ ਸਿਉ ਗਾਡਿ (ਦੁਖ ਚਾਉਲ) ਵਾਲੇ ਲੁਆਜ਼ਮੇ ਅਤੇ ਕਣਕ ਦੇ ਫੁਲਕੇ ਵਖਰੇ। ਫੇਰ ਬਣੇ ਬਣਾਤੇ ਬਿਨਾਂ ਮੁਸ਼ੱਕਤ ਘਾਲੇ ਦੇ ਤਿਆਰ ਹੋਏ ਵੇ। ਦੂਰ ਸਫਰ ਪੈਂਡਿਆਂ ਦੇ ਥੱਕਿਆਂ ਮਾਂਦਿਆਂ ਅਤੇ ਭੁੱਖਣ ਭਾਣਿਆਂ ਨੂੰ ਇਹ ਨਿਆਮਤ ਮਿਲੀ। ਸਭ ਹਾਬੜ ਕੇ ਪਏ। ਰਾਹ ਦੇ ਕੀਤੇ ਮਨਸੂਬੇ ਸਭ ਭੁੱਲ ਗਏ। ਸਭ ਨੂੰ ਛਕਣ ਦੀ ਪੈ ਗਈ। ਦਾਸ ਨੂੰ ਸ਼ਬਦ ਰਸ ਆਘਾਈ ਬਿਰਤੀ ਵਿਚ ਰੰਚਕ ਮਾਤਰ ਭੀ ਭੋਜਨ ਬਿੰਜਨ ਲੁਭਾਇ ਨ ਸਕੇ। ਅੱਕ ਥੱਕ ਕੇ ਲੱਗਿਆ ਥਾਲ ਚੁਕ ਕੇ ਲੈ ਗਏ। ਰਾਤ ਵਡੇਰੀ ਹੋ ਗਈ ਸੀ, ਏਸ ਕਰਕੇ ਉਸ ਵੇਲੇ ਤਾਂ ਸਭ ਚੁੱਪ ਚਾਂਦ ਹੋ ਗਈ। ਰਾਤ ਨੂੰ ਪਹਿਰਿਆਂ ਵਾਲੇ ਘੁੰਮਣ ਅਤੇ ਗਸ਼ਤਾਂ ਵਾਲੇ ਗਸ਼ਤਾਂ ਲਾਉਣ। ਐਧਰ ਠੰਢੀਆਂ ਪਉਣਾਂ ਦੇ ਰੁਮਕੇ ਲੱਗੇ ਆਉਣ ਅਤੇ ਟੁੰਮਿ ਟੁੰਮਿ ਜਗਾਉਣ। ਹਿਤ ਅਲਸਾਈਆਂ ਅੱਖੀਆਂ ਵਾਲਿਆਂ ਨੂੰ ਭਲਾ ਕਉਣ ਥਾਪੜੇ ਦੇਵੇ। ਮਸਾਂ ਸ਼ੁਭ ਅਵਸਰ ਲੱਝੇ ਨਾਮ ਰੰਗ ਜੁੱਟਣ ਦੇ ਅਤੇ ਹੱਲੇ ਕਰ ਕਰ ਟੁੱਟਣ ਦੇ। ਬਸ ਨਾਮ ਰਸੀਅੜੇ ਤਾਂ ਟੁੱਟ ਜੁੱਟ ਪਏ ਨਾਮ ਜਪਣ ਨੂੰ। ਨੈਨ ਨਿੰਦ੍ਰਾਵਲੀਏ ਲੰਮੇ ਪਏ ਘੁਰਾੜੇ ਮਾਰਨ। ਚਿੜੀ ਚੁਹਿਕੀ ਪਹੁ ਫੁਟੀ ਤਾਈਂ ਅਨਿਕ ਤ੍ਰੰਗ ਨਾਮ ਰੰਗ ਦੇ ਵਗਦੇ ਰਹੇ।

ਏਤਨੇ ਨੂੰ ਦਿਨ ਚੜ੍ਹਨ ਸਾਰ ਬਿਗਾਨੇ ਪੁਤਰਾਂ ਨੇ ਆਣ ਕਿਵਾੜ ਖੋਲ੍ਹਣੇ ਸ਼ੁਰੂ ਕੀਤੇ। ਖੋਲ੍ਹਣ ਤੋਂ ਪਹਿਲਾਂ ਬੜਾ ਤਕੜਾ ਬੰਦੋਬਸਤੀ ਅਡੰਬਰ ਖੜ੍ਹਾ ਕੀਤਾ। ਛੱਤਾਂ ਉਪਰ ਨੰਗੀਆਂ ਸੰਗੀਨਾਂ ਅਤੇ ਦੁਨਾਲੀਆਂ ਬੰਦੂਕਾਂ ਦੇ ਪਹਿਰੇ ਢਕੋ ਢਕੀ ਖੜ੍ਹੇ ਕੀਤੇ ਗਏ। ਗੋਰਖਿਆਂ ਦੀ ਮਿਲਟਰੀ ਪੁਲਿਸ ਦੀਆਂ ਗਾਰਦਾਂ ਖੋਲ੍ਹਣ, ਬੰਦ ਕਰਨ ਅਤੇ ਪਹਿਰਾ ਦੇਣ ਦੀਆਂ ਖਾਸ ਡਿਊਟੀਆਂ ਉਤੇ ਤੱਤਪਰ ਕੀਤੀਆਂ ਗਈਆਂ। ਮੂਹਰਲੇ ਪਾਸੇ ਭੀ ਗਾਰਦ ਘੁੰਮੇ ਅਤੇ ਪਿਛਲੇ ਪਾਸੇ ਭੀ ਪਹਿਰੇ ਲੱਗੇ ਖੜੋਤੇ। ਐਨੇ ਇੰਤਜ਼ਾਮ ਦੇ ਹੁੰਦਿਆਂ ਕਰਦਿਆਂ ਫੇਰ ਭੀ ਸਾਰਿਆਂ ਨੂੰ ਇਕ ਦਮ ਨਾ ਖੋਲ੍ਹਣ। ਦੋ ਦੋ ਤਿੰਨ ਤਿੰਨ ਦੀਆਂ ਕੋਠੀਆਂ ਮਸਾਂ ਖੋਲ੍ਹਣ। ਉਨ੍ਹਾਂ ਨੂੰ ਨੁਆ੍ਹ ਧੁਆ ਕੇ ਅੰਦਰ ਤਾੜ ਦੇਣ। ਫੇਰ ਦੂਜੇ ਦੁੱਗੜੇ ਤਿੱਗੜੇ ਨੂੰ ਬਾਹਰ ਕੱਢਣ। ਬਾਹਰ ਭੀ ਕਿੱਥੇ ਕੱਢਣਾ ਸੀ, ਕੋਠੀ ਅੱਗੇ ਚਾਰ ਦੀਵਾਰੀ ਵਾਲੇ ਵਿਹੜੇ ਵਿਚ ਹੀ ਚਾਰ ਕਦਮ ਬਾਹਰ ਲਿਆਉਣ। ਅੰਦਰਲਾ ਜੰਗਲਾ ਖੋਲ੍ਹ ਕੇ ਬਾਹਰ ਵਿਹੜੇ ਵਾਲੇ ਕਿਵਾੜ ਭੇੜ ਕੇ ਜੰਦਰਾ ਜੜ ਦੇਣ ਅਤੇ ਅੰਦਰ ਬਾਲਟੀਆਂ ਪਾਣੀ ਦੀਆਂ ਭਰ ਕੇ ਧਰ ਦੇਣ। ਬਸ ਅੰਦਰੇ ਹੀ ਨ੍ਹਾਵੋ ਧੋਵੋ। ਅੰਦਰ ਹੀ ਮੈਦਾਨ ਹੋਵੋ। ਮੈਦਾਨ ਮੈਲਾ ਬਾਹਰ ਕਢਵਾ ਦੇਣ ਅਤੇ ਫਰਨੈਲ ਛਿੜਕਵਾ ਦੇਣ। (ਸਫਾਈ ਭੀ ਪੂਰੀ ਰੱਖਣ ਅਤੇ ਤਕੜਾਈ ਭੀ ਪੂਰੀ) ਅਰ ਪਿਛੋਂ ਇਸ਼ਨਾਨ ਦੀਆਂ ਬਾਲਟੀਆਂ ਬਿਹਾਰੀ ਇਖਲਾਕੀ ਕੈਦੀਆਂ ਤੋਂ ਢੁਆ ਕੇ ਭਰਵਾ ਕੇ ਅੰਦਰ ਰਖਾ ਦੇਣ। ਪਰ ਅਸਾਂ ਕਿਸੇ ਦੀ ਢੋ ਭਰ ਕੇ ਰਖੀ ਬਾਲਟੀ ਵਰਤਣੀ ਨਾ ਹੋਈ। ਬੜੀ ਮੁਸ਼ਕਲ ਆਈ ਜੇਲ੍ਹ ਵਾਲਿਆਂ ਨੂੰ। ਅਜੇ ਜਰਨੈਲ ਇਥੇ ਹੀ ਸੀ, ਜਾ ਉਸ ਨੂੰ ਰਿਪੋਰਟ ਕੀਤੀ ਹੋਊ। ਉਹ ਆਇਆ ਤੇ ਸਾਰੀ ਹਕੀਕਤ ਸੁਣੀ ਪਰ ਉਸ ਨੇ ਥੋੜ੍ਹੇ ਜਿਹੇ ਉਤਾਰ ਚੜ੍ਹਾਉ ਪਿਛੋਂ ਹੁਕਮ ਦੇ ਦਿਤਾ ਕਿ ਇਸ ਨੂੰ ਪਹਿਲੇ ਨੰਬਰ ਦੀ ਕੋਠੀ ਵਿਚ ਬਦਲ ਦੇਵੋ

ਜੋ ਜਲ ਪੰਪ ਦੇ ਨਿਕਟਵਾਰ ਸਾਮ੍ਹਣੇ ਹੈ ਅਤੇ ਇਹ ਆਪਣਾ ਜਲ ਆਪ ਹੀ ਭਰ ਕੇ ਅੰਦਰ ਲੈ ਜਾਵੇ। ਬਾਲਟੀਆਂ ਇਕ ਦੀ ਥਾਉਂ ਚਾਹੇ ਇਸ ਨੂੰ ਦੋ ਦੇ ਦੇਵੋ ਅਤੇ ਛਕਣ ਨੂੰ ਇਸ ਨੂੰ ਰੱਜ ਕੇ ਫਲ ਮੇਵੇ ਦਿਤੇ ਜਾਇਆ ਕਰਨ।

ਸੀਸ ਤੇ ਸਜਾਉਣ ਲਈ ਸਾਰਿਆਂ ਨੂੰ ਇਕ ਇਕ ਪਰਨਾ ਉਸੇ ਦਿਨ ਤੋਂ ਮਿਲ ਗਿਆ। ਦੂਧਾਧਾਰੀ ਵੀਰ ਜਿੰਦਰ ਸਿੰਘ ਨੂੰ ਭੀ ਤਿੰਨ ਸੇਰ ਪੱਕਾ ਦੁੱਧ ਅਤੇ ਦੁਧ ਵਿਚ ਮਿਸਰੀ ਪਾਉਣ ਦਾ ਹੁਕਮ ਹੋਇਆ। ਮੈਥੋਂ ਦੂਜੇ ਨੰਬਰ ਦੀ ਕੋਠੀ ਵਿਚ ਉਸ ਦੂਧਾਧਾਰੀ ਸਾਧੂ ਨੂੰ ਟਿਕਾ ਦਿਤਾ। ਹੋਰ ਸਾਰਿਆਂ ਦੀਆਂ ਕੋਠੀਆਂ ਨਿਤਾਪ੍ਰਤਿ ਇਕ, ਦੂਜੇ, ਤੀਜੇ, ਚੌਥੇ ਨਾਲ ਬਦਲੀਆਂ ਜਾਇਆ ਕਰਨ ਪਰ ਸਾਡੀਆਂ ਕੋਠੀਆਂ ਦੀ ਬਦਲਾ ਸਦਲੀ ਉਥੇ ਹੀ ਅਸਥਿਰ ਰਹਿ ਖੜੋਤੀ। ਸੋ ਸਗੋਂ ਚੰਗਾ ਹੋਇਆ, ਨਿਤ ਦੀ ਅਕਾਬਾਜ਼ੀ ਮੁਕੀ ਅਤੇ ਲਾਭ ਇਹ ਭੀ ਹੋਇਆ ਕਿ ਨਿਤ ਨਵੇਂ ਸੱਜਣ ਸਾਡੇ ਨੇੜੇ ਆ ਜਾਇਆ ਕਰਨ। ਜਿਸ ਬਲਾਕ ਵਿਚ ਸਾਨੂੰ ਬੰਦ ਕੀਤਾ ਗਿਆ ਉਸ ਵਿਚ 20 ਕੋਠੀਆਂ ਸਨ ਅਤੇ ਵੀਹਾਂ ਵਿਚ ਵੀਹ ਸੱਜਣ ਹੀ ਅਡੋ ਅਡ ਬੰਦ ਕੀਤੇ ਜਾਂਦੇ ਸਨ। ਅਠਾਰਾਂ ਦੀ ਬਦਲੀ ਉਨ੍ਹਾਂ ਹੀ ਅਠਾਰ੍ਹਾਂ ਕੋਠੀਆਂ ਅੰਦਰ ਐਧਰ ਓਧਰ ਹੁੰਦੀ ਰਹੇ। ਪਰੰਤੂ ਜਿੰਦੇ ਵਜੇ ਜੰਗਲਿਆਂ ਅੰਦਰ ਤਾੜੇ ਹੋਏ ਸਿੰਘ ਸੂਰਬੀਰਾਂ ਦੇ ਅਜਿਹੇ ਬੋਲ ਬਾਲੇ ਕਿ ਸ਼ੇਰਾਂ ਵਾਂਗੂੰ ਹੀ ਬਾਣੀਆਂ ਪੜ੍ਹਿ ਪੜ੍ਹਿ ਗੱਜਣ ਅਤੇ ਜਿਉਂ ਜਿਉਂ ਸ਼ੇਰ ਗੱਜਣ ਤਿਉਂ ਤਿਉਂ ਕੋਠੀਆਂ ਗੂੰਜਣ। ਇਕ ਜਣਾਂ ਬਾਣੀ ਪੜ੍ਹੇ ਤਾਂ ਸਾਰੀਆਂ ਕੋਠੀਆਂ ਵਿਚ ਸੁਣਾਈ ਦੇਵੇ। ਰਾਤ ਨੂੰ ਤਾਂ ਦੂਰ ਦੂਰ ਸਾਰੇ ਜੇਲ੍ਹ ਅਹਾਤਿਆਂ ਵਿਚ ਪਾਠਾਂ ਦੀ ਧੁਨੀ ਸੁਣੇ। ਗੱਲ ਕੀ ਬਾਣੀਆਂ ਦੇ ਪਾਠਾਂ ਦਾ ਅਜੇਹਾ ਪ੍ਰਵਾਹ ਚੱਲਿਆ ਕਿ ਅੱਠੋ ਪਹਿਰ ਕਿਸੇ ਵੇਲੇ ਠੱਲੇ ਹੀ ਨਾ। ਸੰਗਤ ਦੇ ਪ੍ਰਭਾਵ ਕਰਕੇ ਸਭ ਨੂੰ ਵੱਧ ਤੋਂ ਵੱਧ ਬਾਣੀਆਂ ਕੰਠ ਕਰਨ ਤੇ ਸੁਣਨ ਦੀ ਚੌਂਪ ਸਦੀਵ ਲੱਗੀ ਹੀ ਰਹੇ। ਪ੍ਰੇਮ ਪਾਠਾਂ ਦੇ ਕਰਨ ਅਤੇ ਸੁਣਨ ਸੁਣਾਵਣ ਦੀ ਅਜਿਹੀ ਹੁੱਬ ਭਰੀ ਰੀਝ ਰਿਝਾਇਤ ਹੋਈ ਕਿ ਕਿਸੇ ਵੇਲੇ ਸੁਰਤੀ ਤੇ ਅੱਖ ਉਘੜਨੀ ਹੀ ਨਾ ਪਾਵੇ। ਅਜਿਹਾ ਪ੍ਰੇਮ ਪਿਆਰ ਪ੍ਰਸਪਰ ਉਪਜਿਆ ਕਿ ਇਕ ਦੂਜੇ ਨੂੰ ‘ਭਾਈ ਸਾਹਿਬ’ ਭਾਈ ਸਾਹਿਬ ਕਰਕੇ ਬੁਲਾਵਣ। ਅੰਮ੍ਰਿਤ ਰੂਪੀ ਬਾਣੀ ਦੀ ਅੰਮ੍ਰਿਤ ਕਲਾ ਅਜਿਹੀ ਵਰਤੀ ਕਿ ਈਰਖਾ, ਦ੍ਵੈਖ, ਬਖੀਲੀ, ਕਿਬਰ, ਤਕੱਬਰੀ ਕਿਸੇ ਨੂੰ ਸੁਪਨੇ ਮਾਤਰ ਭੀ ਨਾ ਫੁਰੇ। ਬਾਣੀਓਂ ਸੁੰਞੇ ਵੰਞੇ ਹਿਰਦਿਆਂ ਵਾਲੀ ਬਿਲਲ-ਬਿਲਲਾਹਟ ਸਭ ਦੂਰ ਅਤੇ ਚਕਨਾਚੂਰ ਹੋ ਗਈ। ਕੋਈ ਕੋਈ ਕੋਰੜ ਭਾਵੇਂ ਸੁੰਞਾ ਸੁੰਞਾ ਰਹਿ ਗਿਆ ਹੋਵੇ। ਨਾ ਕੋਈ ਕੰਮ ਨਾ ਕੋਈ ਧੰਦਾ। ਕੇਵਲ ਨਾਮ ਬਾਣੀ ਦਾ ਆਹਰ। ਸੱਚੜਾ ਭਵਤਾਰ ਆਹਰ। ਨਾ ਭੋਜਨ ਛਕਣ ਦੀ ਚਿੰਤਾ ਨਾ ਸੰਸਾਰ ਕੁਟੰਭੀਆਂ ਦੀ ਮੋਹ ਮਮਤਾ। ਸੁਖਮਨੀ ਸਾਹਿਬ ਦੀ ਬਾਣੀ ਤਾਂ ਬਹੁਤ ਸਾਰਿਆਂ ਦੇ ਕੰਠ ਹੋ ਗਈ। ਪਾਠ ਸਰਵਣ ਦੀ ਵਾਰੀ ਨਾ ਆਵੇ। ਅਖੰਡ ਪਰਵਾਹ ਚਲ ਪਿਆ। ਕਈ ਪ੍ਰੇਮੀਆਂ ਨੇ ਤਾਂ ਸਮੁੱਚੀ ਪੰਜ ਗ੍ਰੰਥੀ ਹੀ ਕੰਠ ਕਰ ਲਈ। ਅਕਾਲ ਉਸਤਤਿ ਤੇ ਸ੍ਰੀ ਕਾਲ ਜੀ ਕੀ ਉਸਤਤਿ ਬਚਿੱਤਰ ਨਾਟਕ ਵਿਚੋਂ ਬਹੁਤਿਆਂ ਦੇ ਕੰਠ ਹੋ ਗਈ। ਰਾਤ ਦੇ ਦੋ ਵਜੇ ਤੋਂ ਦਿਨ ਚੜ੍ਹੇ ਜਿੰਦਰਾ ਖੁਲ੍ਹਣ ਤਕ ਬਾਣੀ ਦਾ ਤੋੜ ਅਖੰਡ ਪਰਵਾਹ ਚੱਲੇ। ਰਾਤ ਨੂੰ ਆਥਣੇ ਬੰਦ ਹੋਣ ਤੋਂ ਪਹਿਲਾਂ ਹੀ ਜਲ ਦੀਆਂ ਬਾਲਟੀਆਂ ਭਰ ਕੇ ਅੰਦਰ ਜੰਗਲੇ ਕੋਲ ਰੱਖ ਲਈਆਂ ਜਾਣ। ਇਕ ਵਜੇ ਹੀ ਉਠ ਕੇ ਇਸ਼ਨਾਨੇ ਸੋਧੇ ਜਾਣ। ਵੀਰ ਭਾਈ ਅਤਰ ਸਿੰਘ ਜੀ ਦੀ ਕੋਠੀ ਅਕਸਰ ਮੇਰੇ ਲਾਗ ਪਾਸ ਹੀ ਰਿਹਾ ਕਰੇ। ਅਤੇ ਅਥੱਕ ਪ੍ਰੇਮ ਆਨੰਦੀ ਵੀਰ ਗੁਰਬਾਣੀ ਦੇ ਅਖੰਡ ਪਰਵਾਹ ਚਲਾਇਕੇ ਇਕ ਅਦੁੱਤੀ ਅਨੰਦ ਰਸ ਬੰਨ੍ਹ ਦਿਆ ਕਰਨ। ਦਿਨ ਚੜ੍ਹੇ ਨਿਤ ਕ੍ਰਿਆ ਸੌਚ ਆਦਿਕ ਤੋਂ ਫਾਰਗ ਹੋ ਕੇ ਫੇਰ ਪਾਠਾਂ ਦੇ ਦੌਰ ਚਲ ਪੈਣੇ। ਕਦੇ ਕੋਈ ਪ੍ਰੇਮੀ ਪਾਠ ਸੁਨਾਵੇ ਕਦੇ ਕੋਈ, ਵਾਰ ਨਾ ਪਵੇ। ਛਕਣ ਛਕਾਉਣ ਦਾ ਸਮਾਂ ਹੀ ਅਵੇਸਲਾ ਜਾਵੇ, ਨਹੀਂ ਤਾਂ ਸਾਰਾ ਦਿਨ ਪਾਠ ਅਭਿਆਸ ਵਿਚ ਬਤੀਤ ਹੋਵੇ। ਸੋਹਣੇ ਲੇਖੇ ਲਗ ਕੇ ਬਤੀਤ ਹੋਵੇ। ਆਥਣੇ ਕੋਠੀਆਂ ਵਿਚ ਬੰਦ ਹੋਣ ਸਾਰ ਇਕ ਸੱਜਣ ਰੋਜ਼ ਰੌਲ ਸੁਧੇ ਸ੍ਰੀ ਰਹਿਰਾਸ ਸਾਹਿਬ ਦਾ ਪਾਠ ਸੁਣਾਏ ਅਤੇ ਬਾਕੀ ਸਾਰੇ ਸੱਜਣ ਸੁਣਨ। ਇਵੇਂ ਜਿਵੇਂ ਹੀ ਪਿਛਲੇ ਦੋਹਾਂ ਬਲਾਕਾਂ ਵਿਚ ਭੀ ਇਹੋ ਵਰਤਾਰਾ ਵਰਤਦਾ ਰਹੇ। ਰਹਿਰਾਸ ਦੇ ਪਾਠ ਪਸਚਾਤ ਜੈਕਾਰੇ ਗਜਾਏ ਜਾਣ, ਜਿਨ੍ਹਾਂ ਦੇ ਨਾਲ ਉਦਾਲੇ ਦਾ ਜੰਗਲ ਗੂੰਜ ਉਠੇ। ਰਹਿਰਾਸ ਦਾ ਭੋਗ ਪੈਣ ਸਾਰ ਅਤੇ ਜੈਕਾਰਿਆਂ ਦੀ ਗੁੰਜਾਰ ਠੱਲਣ ਸਾਰ ਹੀ ਦਿਨ ਰੈਣ, ਬਾਰਾਂਮਾਹਾ ਤੁਖਾਰੀ, ਬਾਰਾਮਾਹਾ ਮਾਂਝ, ਫੁਨਹੇ, ਚਉਬੋਲੇ, ਬਿਰਹੜੇ ਆਦਿਕ ਬਾਣੀਆਂ ਦੇ ਪ੍ਰੇਮ ਪਾਠ ਹੋਇਆ ਕਰਨ। ਫੇਰ ਨੌਂ ਸਾਢੇ ਨੌਂ ਅਥਵਾ ਦੱਸ ਵਜੇ ਕੀਰਤਨ ਸੋਹਿਲੇ ਦਾ ਪਾਠ ਪੜ੍ਹ ਸੁਣ ਕੇ ਸਭ ਸੱਜਣਾਂ ਨੇ ਗੁਪਤ ਹੋ ਜਾਣਾ। ਗੁਪਤ ਅਭਿਆਸੀਆਂ ਨੇ ਨਾਮ ਅਭਿਆਸ ਵਿਚ ਜੁਟ ਜਾਣਾ ਅਤੇ ਜੁਟੇ ਜੁਟਾਏ ਹੀ ਗੁੱਟ ਹੋ ਜਾਣਾ। ਅੰਮ੍ਰਿਤ ਵੇਲੇ ਉਠਣਸਾਰ ਪਹਿਲਾਂ ਜਪੁਜੀ ਸਾਹਿਬ, ਹਜ਼ਾਰੇ ਦੇ ਸ਼ਬਦ, ਜਾਪ ਸਾਹਿਬ, ਹਜ਼ਾਰੇ ਦੇ ਸ਼ਬਦ ਪਾਤਸ਼ਾਹੀ ੧੦, ਅਤੇ ਸਵੱਈਏ ਆਦਿਕ ਦਾ ਪਾਠ ਹੋ ਕੇ ਸ੍ਰੀ ਆਸਾ ਜੀ ਦੀ ਵਾਰ ਸ਼ਬਦ ਛੱਕਿਆਂ ਸਮੇਤ ਅਲਾਪਨਾ ਹੋਣੀ। ਫੁਨੇਹ, ਸੁਖਮਨੀ ਸਾਹਿਬ, ਸੁਖਮਨਾ ਸਾਹਿਬ, ਬਾਵਨ ਅਖਰੀ, ਅਕਾਲ ਉਸਤਤਿ ਆਦਿਕ ਬਾਣੀਆਂ ਦੇ ਪਾਠਾਂ ਦੇ ਸੁਰਤਿ ਸਰੋਤ ਆਨੰਦ ਮੰਗਲ ਹੋਣੇ। ਨਿਤਾ ਪ੍ਰਤੀ ਰੌਲ ਸੁਧੇ ਨਿਤ ਨਵੇਂ ਸੱਜਣ ਪਾਠ ਸੁਣਾਵਨ। ਸੁਖਮਨੀ ਸਾਹਿਬ ਆਦਿਕ ਬਾਣੀਆਂ ਦੇ ਰਸੀਏ ਪਾਠੀ ਸੱਜਣ ਇਹ ਸਨ ਜਿਨ੍ਹਾਂ ਵਿਚੋਂ ਕਈਆਂ ਨੇ ਦਿਨਾਂ ਵਿਚ ਹੀ ਬਾਣੀਆਂ ਕੰਠ ਕਰ ਲਈਆਂ ਅਤੇ ਕਈ ਸੱਜਣਾਂ ਦੇ ਪਹਿਲਾਂ ਹੀ ਕੰਠ ਸਨ -

(ਬਾਕੀ ਪੰਨਾ 64 ਤੇ)

# ਸਿਹਤ ਵਿਗਿਆਨ

***ਸ਼ਮਸ਼ੇਰ ਸਿੰਘ***

## ਦਿਲ ਦੇ ਰੋਗ ਤੇ ਘਰੇਲੂ ਇਲਾਜ

ਦਿਲ ਦਾ ਜ਼ਿਕਰ ਹੋਵੇ ਤੇ ਹਰ ਇਕ ਦੇ ਕੰਨ ਨਾ ਖੜ੍ਹੇ ਹੋ ਜਾਣ ਤਾਂ ਬਹੁਤ ਅਜੀਬ ਲੱਗੇਗਾ। ਦਿਲ ਦੀ ਚਰਚਾ ਹਰ ਥਾਂ ਹੀ ਹੁੰਦੀ ਹੈ ਤੇ ਹਰ ਮਨੁੱਖ ਲਈ ਇਹ ਅਹਿਮ ਵਿਸ਼ਾ ਹੈ। ਚਾਹੇ ਉਹ ਕਵੀ ਹੈ ਜਾਂ ਗਾਇਕ ਜਾਂ ਨੇਤਾ ਜਾਂ ਧਾਰਮਿਕ ਸਖਸ਼ੀਅਤ ਜਾਂ ਆਮ ਮਨੁੱਖ, ਸਭ ਲਈ ਦਿਲ ਦਾ ਵਿਸ਼ਾ ਹਮੇਸ਼ਾ ਹੀ ਅਹਿਮ ਰਿਹਾ ਹੈ। ਪਰ ਅੱਜ ਇਸ ਵਿਸ਼ੇ ਦਾ ਸਭ ਤੋਂ ਵੱਧ ਜ਼ਿਕਰ ਡਾਕਟਰ, ਵੈਦ, ਹਕੀਮ ਪਾਸ ਹੈ ਕਿਉਂਕਿ ਅੱਜ ਦਿਲ ਦੀਆਂ ਬੀਮਾਰੀਆਂ ਇਸ ਤਰ੍ਹਾਂ ਫੈਲ ਰਹੀਆਂ ਹਨ ਜਿਸ ਤਰ੍ਹਾਂ ਅਮਰੀਕਾ ਤੋਂ ਕਣਕ ਨਾਲ ਆਈ ਕਾਂਗਰਸ ਗਰਾਸ ਫੈਲੀ ਹੈ। ਦਿਲ ਦਾ ਇਹ ਛੋਟਾ ਜਿਹਾ ਯੰਤਰ ਮਨੁੱਖ ਦੀ ਛਾਤੀ ਵਿਚ ਤੀਜੀ ਤੋਂ ਸਤਵੀਂ ਪਸਲੀ ਤੱਕ ਖੱਬੇ ਪਾਸੇ ਧੜਕਦਾ ਰਹਿੰਦਾ ਹੈ। ਇਹ ਦੁਨੀਆਂ ਦੀ ਸਭ ਤੋਂ ਅਜੀਬ ਮਸ਼ੀਨ ਹੈ ਤੇ ਇਸਨੂੰ ਦੇਖ ਕੇ ਹੀ ਬਹੁਤ ਸਾਰੇ ਇੰਜਣ ਆਦਮੀ ਨੇ ਬਣਾਏ ਹਨ ਪਰ ਇਸ ਦਾ ਮੁਕਾਬਲਾ ਨਹੀਂ ਕਰਦੇ। ਦਿਲ ਮਨੁੱਖੀ ਸਰੀਰ ਦਾ ਧੁਰਾ ਹੈ। ਇਹ ਧਮਣੀਆਂ (Arteries) ਰਾਹੀਂ ਸਾਫ ਤੇ ਆਕਸੀਜਨ ਯੁਕਤ ਖ਼ੂਨ ਸਰੀਰ ਦੇ ਹਰ ਛੋਟੇ ਵੱਡੇ ਅੰਗ ਤੱਕ ਪੰਪ ਕਰਕੇ ਭੇਜਦਾ ਹੈ ਤੇ ਫੇਰ ਸ਼ਿਰਾਵਾਂ (Blood veins) ਮੋੜ ਉਸ ਨੂੰ ਵਾਪਸ ਇਕੱਠਾ ਕਰਦਾ ਹੈ ਤੇ ਫੇਫੜਿਆਂ ਤੇ ਗੁਰਦੇ ਦੀ ਮਦਦ ਨਾਲ ਸਾਫ ਕਰਦਾ ਹੈ ਤੇ ਫੇਰ ਸਰੀਰ ਨੂੰ ਪੰਪ ਕਰਦਾ ਹੈ। ਇਹ ਚੱਕਰ ਗਰਭ ਦੌਰਾਨ ਪੰਜਵੇਂ ਮਹੀਨੇ ਤੋਂ ਸ਼ੁਰੂ ਹੋ ਕੇ ਉਮਰ ਦੇ ਆਖਰੀ ਸਾਹ ਤਕ ਬਿਨਾਂ ਥੱਕੇ, ਬਿਨਾਂ ਕਿਸੇ ਭੁੱਲ ਰੋਕ ਤੋਂ ਕੰਮ ਕਰਦਾ ਰਹਿੰਦਾ ਹੈ। ਜੇ ਕਿਸੇ ਦੇਵਨੇਤ ਇਹ ਮਸ਼ੀਨ ਜ਼ਰਾ ਜਿੰਨੀ ਭੀ ਕੋਤਾਹੀ ਕਰਨੀ ਸ਼ੁਰੂ ਕਰ ਦੇਵੇ ਤਾਂ ਜੀਵ ਨੂੰ ਜਾਨ ਦੇ ਲਾਲੇ ਪੈ ਜਾਂਦੇ ਹਨ। ਦਿਲ ਦੇ ਮਾੜੇ ਮੋਟੇ ਕੰਮ ਵਿਚ ਫਰਕ ਨਾਲ ਮੂਡ ਬਦਲਣੇ, ਸਰੀਰਕ ਗਿਰਾਵਟ ਜਾਂ ਫੇਰ ਖੁਸ਼ੀਆਂ ਗਮੀਆਂ ਸ਼ੁਰੂ ਹੋ ਜਾਂਦੀਆਂ ਹਨ।

ਜਦੋਂ ਦਿਲ ਦੀ ਮਸ਼ੀਨ ਕੋਤਾਹੀ ਸ਼ੁਰੂ ਕਰਦੀ ਹੈ ਤਾਂ ਇਹ ਕਿਸੇ ਰੋਗ ਦੀ ਨਿਸ਼ਾਨੀ ਹੈ ਜਿਵੇਂ ਕਿ ਹਾਈ ਬਲੱਡ ਪਰੈਸ਼ਰ, ਲੋ ਬਲੱਡ ਪਰੈਸ਼ਰ (ਉਚਾ ਤੇ ਨੀਵਾਂ ਰਕਤਚਾਪ), ਇਨਜਾਇਨਾਂ (angina Pectorces) , ਵਾਲਵਾਂ ਦੇ ਨੁਕਸ (valée Disorders) ਵੈਰੀਕੋਜ਼ ਵੇਨਜ਼ (Vericose veins) Cardiac Hypertrophy (ਦਿਲ ਦੇ ਆਕਾਰ ਵਿਚ ਬੜੋਤਰੀ) Arteries Sclorosis ਤੇ ਹੋਰ ਬਹੁਤ ਸਾਰੀਆਂ ਬਿਮਾਰੀਆਂ ਤੇ ਅਖੀਰ ਹਰਟ ਅਟੈਕ (ਦਿਲ ਦਾ ਦੌਰਾ) ਹੈ।

## ਦਿਲ ਦੇ ਰੋਗਾਂ ਦੇ ਕਾਰਨ

1. ਜ਼ਿਆਦਾ ਚਰਬੀ ਵਾਲੇ ਭੋਜਨ ਸੇਵਨ ਕਰਨ ਨਾਲ ਧਮਨੀਆਂ ਤੇ ਸ਼ਿਰਾਵਾਂ ਵਿਚ ਚਰਬੀ ਜਮ ਜਾਣ ਤੇ ਕਲੈਸਟਰੋਲ (cholesterol) ਦਾ ਵਧ ਜਾਣਾ।

2. ਨਸ਼ਿਆਂ ਦੇ ਸੇਵਨ ਜਿਵੇਂ ਕਿ ਸ਼ਰਾਬ, ਤੰਬਾਕੂ ਆਦਿ ਭੀ ਦਿਲ ਦੇ ਰੋਗਾਂ ਦੀ ਖਾਸ ਵਜ੍ਹਾ ਹਨ।

3. ਅੱਜ ਦੇ ਜੁੱਗ ਦੀ ਮਸ਼ੀਨੀ ਜ਼ਿੰਦਗੀ, ਤਨਾਓ, ਲਾਲਚ, ਡਰ, ਕਾਮ, ਕ੍ਰੋਧ ਆਦਿ ਇਨ੍ਹਾਂ ਦਾ ਇਕ ਬਹੁਤ ਹੀ ਅਹਿਮ ਕਾਰਨ ਹਨ। ਤਦ ਹੀ ਤਾਂ ਕਿਹਾ ਜਾਂਦਾ ਹੈ ਕਿ ਚਿੰਤਾ ਚਿਖਾ ਬਰਾਬਰੀ।

4. ਜ਼ਿਆਦਾ ਸੈਕਸ, ਮੂਤਰ ਮਾਰਗ ਦੇ ਰੋਗ, ਸ਼ੂਗਰ ਰੋਗ ਤੇ ਜੋੜਾਂ ਦੀ ਸੋਜਿਸ਼, ਜ਼ਿਆਦਾ ਕਬਜ਼, ਗੈਸਟਰਿਕ ਸਮੱਸਿਆ, ਬਹੁਤ ਖਾਣਾ, ਦੰਦਾਂ ਦੀ ਪਾਕ ਦਾ ਰੋਗ, ਥਾਇਰਾਡ ਗ੍ਰੰਥੀ ਦੇ ਰੋਗ ਭੀ ਦਿਲ ਦੀਆਂ ਬਿਮਾਰੀਆਂ ਦੇ ਕਾਰਨ ਬਣ ਸਕਦੇ ਹਨ।

5. ਕੁਝ ਕੁ ਲੋਕਾਂ ਨੂੰ ਦਿਲ ਦੇ ਰੋਗ ਖਾਨਦਾਨੀ ਭੀ ਹੁੰਦੇ ਹਨ ਜਿਹੜੇ ਇਕ ਪੁਸ਼ਤ ਤੋਂ ਦੂਜੀ ਪੁਸ਼ਤ ਨੂੰ ਪਹੁੰਚਦੇ ਹਨ ਤੇ ਇਹ ਉਮਰ ਦੇ ਕਿਸੇ ਭੀ ਹਿੱਸੇ ਵਿਚ ਜਾਗ ਸਕਦੇ ਹਨ।

6. ਗਰਭ ਦੌਰਾਨ ਔਰਤਾਂ ਨੂੰ ਇਹ ਰੋਗ ਹੋ ਜਾਂਦਾ ਹੈ।

7. ਬੁਢਾਪੇ ਕਾਰਨ ਭੀ ਦਿਲ ਦੇ ਕਈ ਰੋਗ ਹੋ ਜਾਂਦੇ ਹਨ।

## ਦਿਲ ਦੇ ਰੋਗ ਦੇ ਕੁਦਰਤੀ ਇਲਾਜ

1. ਸਰੀਰਕ ਮਿਹਨਤ – ਜਿਹੜੇ ਲੋਕ ਸਰੀਰਕ ਕੰਮ ਘੱਟ ਕਰਦੇ ਹਨ ਉਨ੍ਹਾਂ ਨੂੰ ਇਹ ਰੋਗ ਵੱਧ ਲਗਦੇ ਹਨ। ਇਸ ਲਈ ਦਿਮਾਗੀ ਜਾਂ ਬੈਠਕ ਦੇ ਕੰਮ ਕਰਨ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਸਵੇਰੇ ਸ਼ਾਮ ਸੈਰ ਤੇ ਹਲਕੀ ਵਰਜਿਸ ਜ਼ਰੂਰ ਕਰਨ।

2. ਸਾਈਕਲ ਸਵਾਰੀ – ਛੋਟੇ ਮੋਟੇ ਸਫਰ ਲਈ ਸਾਈਕਲ ਦਾ ਇਸਤੇਮਾਲ ਸਰੀਰ ਲਈ ਬਹੁਤ ਲਾਭਦਾਇਕ ਹੈ।

3. ਚਿੰਤਾ, ਲੋਭ, ਕ੍ਰੋਧ, ਮੋਹ, ਕਾਮ ਤੇ ਲਾਲਚ ਤੋਂ ਬਚਾਉ ਲਈ ਗੁਰਬਾਣੀ ਨਾਲ ਜੁੜਨਾ ਸਿਹਤ ਲਈ ਭੀ ਬਹੁਤ ਲਾਭਦਾਇਕ ਹੈ। ਮਨ ਦੀ ਸੰਤੁਸ਼ਟੀ ਜ਼ਰੂਰੀ ਹੈ। ਗੁਰਬਾਣੀ ਤਾਂ ਸਭ ਰੋਗਾਂ ਦਾ ਇਲਾਜ ਹੈ ਅਤੇ ਦਿਲ ਦੀ ਸ਼ਾਂਤੀ ਤੇ ਚੰਗੀ ਸਿਹਤ ਲਈ ਗੁਰਬਾਣੀ ਦਾ ਪਾਠ ਸ਼ਾਮ ਸਵੇਰੇ ਜ਼ਰੂਰ ਕਰਨਾ ਚਾਹੀਦਾ ਹੈ ਅਤੇ ਸਿਮਰਨ ਕਰਨਾ ਚਾਹੀਦਾ ਹੈ।

## ਦਿਲ ਦੀਆਂ ਬੀਮਾਰੀਆਂ ਦੇ ਆਮ ਘਰੇਲੂ ਇਲਾਜ

(ੳ) ਲਸਣ ਦੀਆਂ ਗੱਠੀਆਂ ਛਿਲ ਕੇ ਸਾਫ ਕਰਕੇ ਕਿਸੇ ਸ਼ੀਸ਼ੇ ਦੇ ਬਰਤਨ ਵਿਚ ਪਾ ਕੇ ਉਪਰੋਂ ਇੰਨਾ ਸ਼ਹਿਦ

ਪਾਓ ਕਿ ਗੱਠੀਆਂ ਡੁੱਬ ਜਾਣ। 15 ਦਿਨ ਤਕ ਬੰਦ ਕਰਕੇ ਰੱਖ ਦਿਓ ਤੇ ਫੇਰ 2-2 ਗੱਠੀਆਂ ਸਵੇਰੇ ਸ਼ਾਮ ਦੁੱਧ ਨਾਲ ਲਓ। ਇਹ ਦਿਲ ਨੂੰ ਤਾਕਤ ਦਿੰਦੀਆਂ ਹਨ ਤੇ ਬਲੱਡ ਪਰੈਸ਼ਰ ਹਾਈ ਜਾਂ ਲੋਅ ਦੋਹਾਂ ਲਈ ਬਹੁਤ ਹੀ ਲਾਭਦਾਇਕ ਹਨ।

(ਅ) ਪੁਦੀਨਾਂ ਘਰਾਂ ਵਿਚ ਆਮ ਮਿਲਦਾ ਹੈ ਇਸ ਦੀ ਚੱਟਣੀ ਜਾਂ ਰਸ ਬਿਨਾਂ ਨਮਕ ਤੇ ਮਿੱਠੇ ਦੇ ਲੈਣ ਨਾਲ ਹਾਈ ਬਲੱਡ ਪਰੈਸ਼ਰ ਲਈ ਬਹੁਤ ਚੰਗਾ ਹੈ ਤੇ ਇਸੇ ਚਟਣੀ ਜਾਂ ਰਸ ਵਿਚ ਕਾਲਾ ਨਮਕ, ਕਾਲੀ ਮਿਰਚ ਪਾਊਡਰ ਤੇ ਕਿਸ਼ਮਿਸ਼ (ਦਾਖਾਂ) ਪਾ ਕੇ ਖਾਣ ਨਾਲ ਲੋਅ ਬਲੱਡ ਪਰੈਸ਼ਰ ਸਹੀ ਰਹਿੰਦਾ ਹੈ। ਰਸ ਦੀ ਮਾਤਰਾ 15-20 ਮਿਲੀਲਿਟਰ ਹੋਵੇ ਹੈ।

(ੲ) ਪਿਆਜ਼ ਦਾ ਰਸ ਤੇ ਸ਼ੁੱਧ ਸ਼ਹਿਦ ਬਰਾਬਰ ਬਰਾਬਰ ਪਾ ਕੇ ਦੋ ਚਮਚ ਦਿਨ ਵਿਚ ਇਕ ਵਾਰ ਲੈਣ ਨਾਲ ਦਿਲ ਨੂੰ ਤਾਕਤ ਮਿਲਦੀ ਹੈ ਤੇ ਰੋਗਾਂ ਤੋਂ ਫਾਇਦਾ ਹੁੰਦਾ ਹੈ।

(ਸ) ਮੂਲੀ ਦਿਲ ਦੇ ਰੋਗਾਂ ਸਮੇਤ ਹੋਰ ਕਈ ਰੋਗਾਂ ਲਈ ਬਹੁਤ ਗੁਣਕਾਰੀ ਹੈ। ਮੂਲੀ ਦਾ ਰਸ ਕੱਢ ਕੇ ਕਾਲੀ ਮਿਰਚ ਤੇ ਸੇਂਧਾ ਨਮਕ ਮਿਲਾ ਕੇ ਪੀਣ ਨਾਲ ਬਲੱਡ ਪਰੈਸ਼ਰ ਸਹੀ ਹੁੰਦਾ ਹੈ।

(ਹ) ਹਿੰਗ ਭੁੰਨ ਕੇ ਅੱਧਾ ਗ੍ਰਾਮ ਲੱਸੀ ਨਾਲ ਲੈਣ ਨਾਲ ਬਲੱਡ ਪਰੈਸ਼ਰ ਵਿਚ ਬਹੁਤ ਲਾਭ ਹੁੰਦਾ ਹੈ।

***'ਚਲਦਾ'***



## ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** - 5, 12, 19, 26 ਜਨਵਰੀ।

**ਸੰਗਰਾਂਦ** - 14 ਜਨਵਰੀ , ਦਿਨ ਮੰਗਲਵਾਰ।

**ਪੂਰਨਮਾਸ਼ੀ** - 18 ਜਨਵਰੀ, ਦਿਨ ਸ਼ਨੀਵਾਰ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਅੰਮ੍ਰਿਤ ਸੰਚਾਰ** - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

(ਪੰਨਾ 31 ਦੀ ਬਾਕੀ)

ਦੁਆਰ ਵਿਚ ਹੈ, ਜਿਥੇ ਪ੍ਰਾਣਾਂ ਨੂੰ ਇੜਾ, ਪਿੰਗਲਾ ਅਤੇ ਸੁਖਮਨਾ ਰਾਹੀਂ ਲੈ ਜਾਇਆ ਜਾਂਦਾ ਹੈ। ਦਸਵੇਂ ਦੁਆਰ ਵਿਖੇ ਪ੍ਰਕਾਸ਼ ਹੀ ਪ੍ਰਕਾਸ਼ ਹੈ, ਅਨਹਦ ਨਾਦ ਵਜਦੇ ਹਨ ਅਤੇ ਅੰਮ੍ਰਿਤ ਝਰਦਾ ਹੈ। ਉਸ ਦਸਵੇਂ ਦੁਆਰ ਵਿਚ ਪੁੱਜਣ ਲਈ ਕਈ ਗੁਣਾਂ ਨੂੰ ਧਾਰਨ ਕਰਨਾ ਪੈਂਦਾ ਹੈ, ਜਿਵੇਂ ਸਾਧਕ ਦਾ ਸੁਚੇਤ ਹੋਣਾ, ਤ੍ਰਿਕੁਟੀ ਨੂੰ ਲੀਨ ਕਰ ਦੇਣਾ, ਬੀਜ ਮੰਤ੍ਰ ਨੂੰ ਹਿਰਦੇ ਵਿਚ ਰੱਖਣਾ, ਮਨ ਨੂੰ ਅਫੁਰ (ਸੁੰਨ) ਅਵਸਥਾ ਵਿਚ ਲਿਆਉਣਾ, ਪੰਜਾਂ ਇੰਦ੍ਰੀਆਂ ਨੂੰ ਵਸ ਵਿਚ ਕਰਨਾ ਅਤੇ ਤਿਆਗ ਦਾ ਹੋਣਾ। ਉਪਰੰਤ ਪ੍ਰਾਣ ਅਤੇ ਅਪਾਨ ਵਾਯੂ ਨੂੰ ਸੁਖਮਨਾ ਵਿਚ ਦੀ ਦਸਮ ਦੁਆਰ ਪਹੁੰਚਾਉਣਾ। ਇਸ ਕਠਿਨ ਅਭਿਆਸ ਤੋਂ ਉਪਰੰਤ ਤ੍ਰਿਭਵਣ ਧਣੀ ਦੇ ਦਰਬਾਰ ਵਿਚ ਪੁੱਜਿਆ ਜਾ ਸਕਦਾ ਹੈ, ਜਿਥੇ ਸਾਧਕ ਉਸ ਨਾਲ ਗੋਸ਼ਟੀ ਵੀ ਕਰ ਸਕਦਾ ਹੈ। ਇਹ ਸਭ ਕੁਝ ਗੁਰੂ ਦੇ ਗਿਆਨ ਪਾਉਣ ਵਾਲੇ ਅਭਿਆਸੀ ਨੂੰ ਤੌਫੀਕ ਹੁੰਦੀ ਹੈ। ਇਸ ਸਭ ਦੀ ਪ੍ਰਾਪਤੀ ਦਾ ਆਧਾਰ ਹੈ ਨਾਮ। ਇਸੇ ਕਰਕੇ ਭਗਤ ਬੇਣੀ ਜੀ, ਨਾਮ ਦੀ ਹੀ ਯਾਚਨਾ ਕਰਦੇ ਹਨ।

ਗੁਰਮਤਿ ਵਿਚ ਨਾਮ ਅਭਿਆਸ ਰਾਹੀਂ ਇਹ ਸਭ ਪ੍ਰਾਪਤੀ ਹੋ ਜਾਂਦੀ ਹੈ। ਹੱਠ ਯੋਗ ਦੀ ਕਠਨ ਕਿਰਿਆ ਪਰਵਾਨ ਨਹੀਂ ਕੀਤੀ -

***ਕਲਜੁਗਿ ਨਾਨਕ ਨਾਮ ਸੁਖਾਲਾ॥***



(ਪੰਨਾ 62 ਦੀ ਬਾਕੀ)

1. ਵੀਰ ਭਾਈ ਅਤਰ ਸਿੰਘ ਜੀ, 2. ਭਾਈ ਲਾਲ ਸਿੰਘ ਜੀ ਨਾਰੰਗਵਾਲੀਏ 3. ਭਾਈ ਬੋਘ ਸਿੰਘ ਜੀ (ਝਾੜ ਸਾਹਿਬ ਵਾਲੇ) 4. ਭਾਈ ਗੁਜਰ ਸਿੰਘ ਜੀ (ਭਕਨਾ) 5. ਭਾਈ ਹਰਨਾਮ ਸਿੰਘ ਜੀ (ਰਸੂਲ ਪੁਰੀਏ) 6. ਭਾਈ ਹਰਨਾਮ ਸਿੰਘ ਜੀ (ਗੁਜਰਵਾਲੀਏ) 7. ਵੀਰ ਸੱਜਣ ਸਿੰਘ ਜੀ (ਨਾਰੰਗਵਾਲੀਏ) 8. ਭਾਈ ਕਰਤਾਰ ਸਿੰਘ ਜੀ ਨਵੇਂ ਚੰਦ ਵਾਲੇ 9. ਭਾਈ ਹਰੀ ਸਿੰਘ ਜੀ ਕੈਨੇਡੀਅਨ (ਚੋਟੀਆਂ) 10. ਭਾਈ ਮਹਾਰਾਜ ਸਿੰਘ ਜੀ 11. ਵੀਰ ਨਾਰਾਇਣ ਸਿੰਘ ਉਰਫ ਕਰਤਾਰ ਸਿੰਘ ਜੀ ਪਟਿਆਲੇ ਵਾਲੇ 12. ਭਾਈ ਦਲ ਸਿੰਘ ਜੀ ਉਰਫ ਪਾਲਾ ਸਿੰਘ (ਢੁਡੀਕੇ)। ਏਨ੍ਹਾਂ ਵੀਰਾਂ ਦੇ ਕਈ ਕਈ ਵੱਡੀਆਂ ਵੱਡੀਆਂ ਬਾਣੀਆਂ ਕੰਠ ਸਨ, ਕਿਥੇ ਤਕ ਵਰਨਣ ਕਰਕੇ ਸੁਣਾਈਏ।

